ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਜਨਵਰੀ-ਫਰਵਰੀ 2007

ਅੰਦਰ ਪੜ੍ਹੋ

- ਸ਼ਹਾਦਤ ਦਾ ਸੰਕਲਪ
- ਲੰਡਨ ਦੇ ਭੂਤ
- ਸੈਕਸ ਸਿੱਖਿਆ
- ਗ੍ਰਹਿਆਂ ਦੀ ਗਿਣਤੀ
- ਕੀ ਭੂਚਾਲ ਦਾ ਪਤਾ ਲਗਾਇਆ ਜਾ ਸਕਦਾ ਹੈ?

10/-



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਉਡੀਕ

ਮਹੇਸ਼ ਅੰਜੁਮ

ਲੰਗੜੇ ਠੀਕ-ਠਾਕ
ਤੁਰ ਨਹੀਂ ਸਕਦੇ
ਅਤੇ ਗੂੰਗੇ
ਜ਼ਿੰਦਗੀ ਭਰ
ਬੋਲ ਨਹੀਂ ਸਕਦੇ
ਅੰਨ੍ਹੇ ਭਲਾ !
ਕੀ ਵੇਖਣਗੇ
ਸਾਫ਼-ਸਾਫ਼
ਜਦੋਂ ਕਿ ਬੋਲੇ
ਝੂਠ ਹੋਵੇ ਜਾਂ ਸੱਚ
ਕਿਸੇ ਕੀਮਤ ਉੱਤੇ
ਸੁਣ ਨਹੀਂ ਸਕਦੇ
ਪਰ
ਜੋ ਨਾ ਗੂੰਗੇ ਨੇ
ਨਾ ਬੋਲੇ
ਨਾ ਅੰਨ੍ਹੇ ਨੇ
ਨਾ ਲੰਗੜੇ
ਆਖਿਰ
ਕਿਸਦੀ ਉਡੀਕ ਕਰਦੇ ਨੇ।

...ਅਨੁਵਾਦ 'ਚੋਂ ਧੰਨਵਾਦ ਸਹਿਤ

**ਮਾਘੀ ਮੇਲੇ 'ਤੇ ਤਰਕਸ਼ੀਲ ਕਾਨਫ਼ਰੰਸ**

ਮਾਘੀ ਮੇਲੇ 'ਤੇ 14-15-16 ਜਨਵਰੀ 2007 ਨੂੰ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਿੰਨ ਦਿਨਾ ਤਰਕਸ਼ੀਲ ਕਾਨਫ਼ਰੰਸ ਕੀਤੀ ਜਾ ਰਹੀ ਹੈ, ਜਿਸ ਵਿੱਚ ਨਾਟਕ, ਕੋਰੀਓਗ੍ਰਾਫੀ, ਜਾਦੂ ਸ਼ੋਅ ਦੇ ਪਰੋਗਰਾਮ ਕੀਤੇ ਜਾਣਗੇ। ਮੇਲੇ ਦੀ ਪ੍ਰਧਾਨਗੀ ਪ੍ਰਸਿੱਧ ਨਾਟਕਕਾਰ ਗੁਰਸ਼ਰਨ 'ਭਾਅ ਜੀ' ਕਰਨਗੇ।

## ਤਤਕਰਾ



*ਜਿੰਨੇ ਜੋਗਾ ਤੇ ਜੋ ਵੀ ਹੈ*
*ਮੇਰਾ, ਤੇਰੇ ਰੱਬ ਤੋਂ ਬਿਨਾਂ ਹੀ ਸਰਦਾ ਹੈ*
*ਉਸ ਅਰਾਧਨਾ ਤੋਂ ਬਿਨਾਂ*
*ਜੋ ਚੰਗੇ ਭਲੇ ਮਨੁੱਖ ਨੂੰ ਬਦਲ ਦਏ*
*ਚਰਨਾਂ ਦੀ ਧੂੜ ਵਿੱਚ।*
*ਉਸ ਸ਼ੁਕਰਾਨੇ ਤੋਂ ਬਿਨਾਂ*
*ਜਿਸਦੀ ਕੋਈ ਵਜ੍ਹਾ ਨਹੀਂ ਹੁੰਦੀ*
*ਉਸ ਓਟ ਤੋਂ*
*ਜਿਹੜੀ ਸਦਾ ਨਿਓਟਿਆਂ ਰੱਖਦੀ ਹੈ।*

...ਪਾਸ਼


ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਪ੍ਰਸਿੱਧ ਹੋਣ ਦੀ
ਬਜਾਏ ਇਮਾਨਦਾਰ ਹੋਣਾ
ਜਿਆਦਾ ਚੰਗਾ ਹੈ
-ਰੂਜ਼ਵੈਲਟ


**ਸੰਪਾਦਕੀ ਕਾਮੇ**
ਗੁਰਮੀਤ ਖਰੜ — ਰਾਮ ਸਵਰਨ
ਬਲਬੀਰ ਪਰਵਾਨਾ — ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell: 94174 27538
e-mail: tarkshil@yahoo.co.in

ਟਾਈਪ ਸੈਟਿੰਗ — ਹਰਪ੍ਰੀਤ 'ਰੂਬੀ', ਦੀਪਕ ਸੋਨੀ

ਸਰਵਰਕ — ਸੁਖਵੰਤ

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769 53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ 2007

## ਦੁਹਰਾਓ ਤੋਂ ਬਚੀਏ

ਕੁਝ ਵੀ ਥਿਰ ਨਹੀਂ। ਪੁਰਾਣਾ ਲਗਾਤਾਰ ਨਵਿਆਇਆ ਜਾ ਰਿਹਾ ਹੈ। ਬੀਤੇ ਨੇ ਵਾਪਸ ਨਹੀਂ ਆਉਣਾ। ਰੁੱਖ ਨਾਲੋਂ ਟੁੱਟਿਆ ਪੱਤਾ ਵਾਪਸ ਟਹਿਣੀ ਨਾਲ ਨਹੀਂ ਲਗਦਾ, ਨਾ ਹੀ ਖਿੜ੍ਹਿਆ ਫੁੱਲ ਫਿਰ ਕਲੀ ਬਣਦਾ ਹੈ। ਇਸ 'ਚ ਕੋਈ ਦੁਹਰਾਉ ਨਹੀਂ। ਪਰ ਮਨੁੱਖ ਦੀ ਜ਼ਿੰਦਗੀ 'ਚ ਦੁਹਰਾਓ ਲਗਾਤਾਰ ਭਾਰੂ ਰਹਿੰਦਾ ਹੈ। ਅਸੀਂ ਕਲੰਡਰਾਂ, ਆਦਤਾਂ, ਰਸਮਾਂ ਅਤੇ ਸੰਸਕਾਰਾਂ ਰਾਹੀਂ ਦੁਹਰਾਓ ਦੇ ਗੇੜ 'ਚ ਪਏ ਰਹਿੰਦੇ ਹਾਂ। ਇਹ ਬਹੁ ਸੰਮਤੀ ਦੀ ਤਰਾਸਦੀ ਹੈ। ਸਾਡੇ 'ਚ ਨਵਿਆਉਣ ਦੀ ਰੁਚੀ ਨਹੀਂ। ਅਸੀਂ ਬਿਊਟੀਸ਼ਨਾਂ ਕੋਲੋਂ ਆਪਣੀ ਨਵੀਂ 'ਲੁੱਕ' ਬਨਾਉਣ ਲਈ ਤਾਂ ਸਮਾਂ ਕੱਢ ਸਕਦੇ ਹਾਂ, ਪਰ ਮਨਾਂ 'ਚ ਜੰਗਾਲ ਉਵੇਂ ਹੀ ਲੱਗਿਆ ਰਹਿੰਦਾ ਹੈ। ਨਵੇਂ ਵਰ੍ਹੇ 'ਚ ਵੀ ਉਹੀ ਹੁੰਦਾ ਹੈ, ਜੋ ਪੁਰਾਣੇ 'ਚ ਹੰਢਾਇਆ ਸੀ। ਹਰ ਪੀੜ੍ਹੀ, ਪੁਰਾਣੀ ਪੀੜ੍ਹੀ ਦੀ ਨਕਲ ਕਰ ਰਹੀ ਹੈ। ਉਹ ਆਪਣੇ ਅਕੀਦਿਆਂ (ਅੰਧ) ਵਿਸ਼ਵਾਸ ਅਤੇ ਕਰਮਕਾਂਡਾਂ 'ਚ ਆਧੁਨਿਕ ਨਹੀਂ, ਮੌਲਿਕ ਨਹੀਂ। ਜੋ ਉਸਦੇ ਵੱਡ-ਵਡੇਰੇ , ਮਾਂ-ਪਿਓ ਕਰਦੇ ਸਨ, ਉਹੀ ਹੁਣ ਉਹ ਕਰ ਰਹੇ ਹਨ। ਮੁਸਲਮਾਨਾਂ ਲਈ, ਮੱਕਾ ਹਾਲੇ ਵੀ ਪਵਿੱਤਰ ਹੈ, ਸਿੱਖਾਂ ਲਈ ਸਵਰਨ ਮੰਦਰ ਦੇ ਦੀਦਾਰੇ ਸਿਰਮੌਰ ਹਨ। ਹਿੰਦੂਆਂ ਨੂੰ ਰਾਮ ਉਵੇਂ ਖਿੱਚ ਪਾ ਰਿਹਾ ਹੈ। ਗੱਲਾਂ ਉਹੀ ਹਨ, ਸਰੋਕਾਰ ਉਹੀ ਹਨ, ਪਰ ਅੰਦਾਜ਼ ਬਦਲ ਰਿਹਾ ਹੈ। ਮਾਂ-ਪਿਉ ਵੱਡ-ਵਡੇਰੇ ਜੋ ਕੁਝ ਝੱਗਾ-ਪਜਾਮਾ, ਚਾਦਰਾ- ਧੋਤੀ ਬੰਨ੍ਹ ਕੇ, ਕੱਚੇ ਕੋਠਿਆਂ 'ਚ ਕਰਦੇ ਸਨ। ਹੁਣ ਉਹੀ ਕੁਝ, ਸੰਗਮਰੀ ਕੋਠੀਆਂ, ਕਾਰਾਂ 'ਚ ਸਫ਼ਰ ਕਰਕੇ ਤੇ ਜੀਨਜ਼ ਪਾ ਕੇ ਹੁੰਦਾ ਹੈ। ਸ਼ਰਧਾ ਦਾ ਸਫਰ ਜਾਰੀ ਹੈ, ਤੱਤ ਉਹੀ ਹੈ। ਅੰਦਾਜ਼ ਬਦਲ ਗਿਆ ਹੈ। ਬਹੁਸੰਮਤੀ ਪਹਿਲਾਂ ਵੀ ਮੁੱਖ ਧਾਰਾ ਪੱਖੀ ਸੀ। ਹੁਣ ਵੀ ਹੈ। ਜੇ ਇਹ ਗੱਲ ਆਮ ਬੰਦੇ, ਅਨਪੜ੍ਹ ਬੰਦੇ, ਅਨਜਾਣ ਬੰਦੇ ਦੀ ਹੁੰਦੀ ਤਾਂ ਕੋਈ ਮਿਹਣੇ ਵਾਲੀ ਗੱਲ ਨਹੀਂ ਸੀ। ਉਹ ਦੁਹਰਾਓ ਦਾ ਸ਼ਿਕਾਰ ਹਨ। ਉਨ੍ਹਾਂ ਨੇ ਇਸ ਨਾਲ ਸਮਝੌਤਾ ਕਰ ਲਿਆ ਹੈ, ਭਾਣਾ ਮੰਨ ਲਿਆ ਹੈ। ਪਰ ਫਿਕਰ ਵਾਲੀ ਗੱਲ ਉਨ੍ਹਾਂ ਦੀ ਹੈ, ਜੋ ਜਾਣਦੇ ਹਨ, ਜੋ ਜਾਣਨ ਦਾ ਦਾਅਵਾ ਕਰਦੇ ਹਨ। ਜਿਨ੍ਹਾਂ ਕੋਲ ਅੱਖਰ ਗਿਆਨ ਹੈ, ਡਿਗਰੀਆਂ ਹਨ, ਪੈਂਟਾਂ ਹਨ, ਟਾਈਆਂ ਹਨ। ਉਹ ਵੀ ਦੁਹਰਾਓ ਦਾ ਸ਼ਿਕਾਰ ਹਨ। ਸਾਲ ਬਦਲ ਜਾਂਦਾ ਹੈ। ਪਰ ਉਹ ਨਹੀਂ ਬਦਲਦੇ। ਉਨ੍ਹਾਂ ਨੇ ਪਹਿਰਾਵੇ ਬਦਲ ਲਏ ਹਨ, ਸਰੋਕਾਰ ਨਹੀਂ ਬਦਲੇ। ਜ਼ਹਿਨੀਅਤ ਨਹੀਂ ਬਦਲੀ। ਇਹ ਫਿਕਰ ਵਾਲੀ ਗੱਲ ਹੈ। ਬਤੌਰ ਪਾਸ਼ ਇਹ ਸਭ ਤੋਂ ਖ਼ਤਰਨਾਕ ਗੱਲ ਹੈ। ਇਨ੍ਹਾਂ ਖਾਸ ਬੰਦਿਆਂ ਦੇ ਮਨਾਂ 'ਚ ਸੁਆਲ ਮਰ ਗਏ ਹਨ ਅਤੇ ਅੱਖਾਂ 'ਚ ਕੋਈ ਸੁਫਨਾ ਨਹੀਂ। ਬੱਸ ਦਿਨ ਚੰਗਾ ਲੰਘ ਗਿਆ, ਵਧੀਆ ਹੈ। ਇਹ ਵਰ੍ਹੇ ਦੇ ਆਖਰੀ ਦਿਨ ਜਸ਼ਨ ਕਰਦੇ ਹਨ ਅਤੇ ਫਿਰ ਦੂਸਰੇ ਵਰ੍ਹੇ ਨੂੰ ਉਡੀਕਦੇ, ਵਕਤ ਬਿਤਾ ਦਿੰਦੇ ਹਨ। ਥੋੜੀ ਬਹੁਤ ਚਰਚਾ, ਥੋੜੀ ਬਹੁਤ ਮਾਨਤਾ, ਬੱਸ ਕਾਫ਼ੀ ਹੈ। ਮਾਣ ਤਾਣ ਬਣਿਆ ਰਹਿਣਾ ਚਾਹੀਦਾ ਹੈ। ਇਹ ਸੌਖਾ ਕੰਮ ਹੈ। ਆਪ ਵੀ ਖੁਸ਼ ਮੁੱਖ ਧਾਰਾ ਵੀ ਖੁਸ਼। ਇਸ ਵਿੱਚ ਕੁਝ ਗੁਆਉਣਾ ਨਹੀਂ ਪੈਂਦਾ। ਨਾ ਕੁਰਬਾਨੀ ਦੀ ਲੋੜ, ਨਾ ਤਰੱਦਦ ਦੀ। ਪਰ ਅਸੀਂ ਤਾਂ ਉਨ੍ਹਾਂ ਦੇ ਕਾਇਲ ਹਾਂ, ਜੋ ਦੁਹਰਾਓ 'ਚ ਨਹੀਂ ਪੈਂਦੇ। ਜੋ ਆਪਣੇ ਆਪ ਨੂੰ ਲਗਾਤਾਰ ਨਵਿਆਉਂਦੇ ਹਨ। ਉਹ ਨਵੇਂ ਵਰ੍ਹੇ ਨੂੰ ਨਹੀਂ ਉਡੀਕਦੇ। ਉਨ੍ਹਾਂ ਲਈ ਹਰ ਮੌਜੂਦਾ ਪਲ ਨਵਾਂ ਹੈ। ਅੱਜ ਸ਼ਹੀਦ ਭਗਤ ਸਿੰਘ ਨਾਇਕ ਹੈ, ਸਤਿਕਾਰਿਆ ਜਾਂਦਾ ਹੈ, ਉਸਦੀ ਜ਼ਿੰਦਗੀ 'ਚ ਕੋਈ ਦੁਹਰਾਓ ਨਹੀਂ। ਉਹ ਹਰ ਵੇਲੇ ਨਵਾਂ ਸੀ, ਹੁਣ ਵੀ ਹੈ। ਉਸਨੇ ਪੁਰਖਿਆਂ ਦੀਆਂ ਪਾਈਆਂ ਲੀਹਾਂ ਪਾੜੀਆਂ। ਨਵੇਂ ਰਾਹਾਂ ਦੇ ਸੁਫਨੇ ਲਏ, ਉਨ੍ਹਾਂ ਤੇ ਤੁਰਿਆ। ਇਉਂ ਦੁਹਰਾਓ ਦੇ ਖਿਲਾਫ ਖੜ੍ਹਨ ਵਾਲੇ ਹੀ ਮੀਲ ਪੱਥਰ ਬਣਦੇ ਹਨ। ਨਾਨਕ ਜੇ ਪਿਉ-ਦਾਦਿਆਂ ਦੀਆਂ ਪਾਈਆਂ ਲੀਹਾਂ ਤੇ ਚੱਲਦਾ ਤਾਂ ਸਿੱਖ ਧਰਮ ਨਹੀਂ ਸੀ ਬਣਨਾ। ਮੁਹੰਮਦ ਵੀ ਪਿਤਰੀ ਮੁੱਖ ਧਾਰਾ ਦੇ ਖਿਲਾਫ ਖੜ੍ਹਿਆ ਤਾਂ ਇਸਲਾਮ ਹੋਂਦ 'ਚ ਆਇਆ। ਕਰਾਈਸਟ ਨੇ ਯਹੂਦੀ ਹੀ ਰਹਿਣਾ ਸੀ, ਜੇ ਉਹ ਪਰੰਪਰਾ ਪੂਜ ਹੁੰਦਾ। ਇਹ ਗੱਲ ਇਹਨਾਂ ਦੇ ਪੈਰੋਕਾਰਾਂ ਨੂੰ ਕਦੋਂ ਸਮਝ ਆਏਗੀ, ਪਤਾ ਨਹੀਂ। ਆਉ ਨਵੇਂ ਵਰ੍ਹੇ ਨੂੰ ਨਵੇਂ ਅਕੀਦਿਆਂ ਤੇ ਨਵੀਂ ਦ੍ਰਿਸ਼ਟੀ ਨਾਲ ਰੂ-ਬ-ਰੂ ਹੋਈਏ।

ਅ. ਗੋਂਦਾਰਾ

ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ

# ਸ਼ਹਾਦਤ ਦਾ ਸੰਕਲਪ

ਹੇਮ ਰਾਜ ਸਟੈਨੋ

ਕਈ ਹਲਕੇ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਹਨ। ਅਸੀਂ ਸ਼ਹੀਦੀ ਬਾਰੇ ਵਿਰੋਧੀ ਵਿਚਾਰਾਂ ਨੂੰ ਵਿਚਾਰਦੇ ਹੋਏ ਸ਼ਹਾਦਤ ਅਤੇ ਸ਼ਹੀਦੀ ਦਾ ਪੈਮਾਨਾ ਤਹਿ ਕਰਕੇ ਭਗਤ ਸਿੰਘ ਬਾਰੇ ਨਿਰਣਾ ਕਰਾਂਗੇ।

ਭਾਸ਼ਾ ਵਿਗਿਆਨਕ ਤੌਰ 'ਤੇ Martyr ਸ਼ਬਦ ਦਾ ਪ੍ਰਯੋਗ ਪਹਿਲਾਂ ਯੂਨਾਨੀ ਭਾਸ਼ਾ ਵਿੱਚ ਹੋਇਆ। ਜਿਸ ਦਾ ਅਰਥ ਅਜਿਹਾ ਇਨਸਾਨ ਜਿਸਨੂੰ ਉਸਦੇ ਯਕੀਨ ਕਾਰਨ ਮੌਤ ਦੀ ਸਜ਼ਾ ਦੇ ਦਿੱਤੀ ਜਾਵੇ ਅਤੇ ਸਬੰਧਤ ਇਨਸਾਨ ਆਪਣੇ ਯਕੀਨ ਖਾਤਰ ਮੌਤ ਦੀ ਸਜ਼ਾ ਨੂੰ ਗਲ ਲਾ ਲਵੇ। ਇਸਨੂੰ ਉਸਦੀ ਆਪਣੇ ਯਕੀਨ ਪ੍ਰਤੀ ਜਾਨ ਦੀ ਬਾਜ਼ੀ ਲਾ ਕੇ ਪਾਈ ਗਵਾਹੀ (Witness) ਕਿਹਾ ਗਿਆ। ਇਸ ਤੋਂ ਬਾਅਦ ਸ਼ਹਾਦਤ ਅਤੇ ਸ਼ਹੀਦ ਸ਼ਬਦ ਪ੍ਰਚੱਲਤ ਹੋਇਆ। ਸੋ ਸ਼ਹਾਦਤ ਜੱਦੋ ਜਹਿਦ ਦਾ ਆਮ ਵਰਤਾਰਾ ਨਾ ਹੋ ਕੇ ਇੱਕ ਖਾਸ ਪੜਾਅ 'ਤੇ ਵਾਪਰਿਆ ਇੱਕ ਵਿਸ਼ੇਸ਼ ਵਰਤਾਰਾ ਹੈ।

ਸ਼ਹੀਦ ਭਗਤ ਸਿੰਘ ਦੀ ਸ਼ਹੀਦੀ 'ਤੇ ਕਿੰਤੂ ਕਰਦਿਆਂ ਸਿਰਦਾਰ ਕਪੂਰ ਸਿੰਘ ਨੇ ਲਿਖਿਆ,"ਭਗਤ ਸਿੰਘ ਨੂੰ 'ਸ਼ਹੀਦ' ਕਹਿਣਾ ਹੀ, ਬਿਲਕੁਲ ਅਯੋਗ ਤੇ ਅਗਿਆਨ-ਆਸ਼ਿਤ ਹੈ, 'ਸ਼ਹੀਦ-ਏ-ਆਜ਼ਮ' ਹੋਣਾ ਤਾਂ ਬੜੇ ਦੂਰ ਦੀ ਗੱਲ ਹੈ। 'ਸ਼ਹੀਦ' ਪਦ ਪਦਵੀ ਦੋ ਲਕਸ਼ਣਾਂ ਉੱਤੇ ਅਧਾਰਤ ਹੈ, (1) ਮ੍ਰਿਤੂ ਪ੍ਰਾਪਤ ਕਰਨ ਵਾਲਾ ਕਿਸੇ ਦ੍ਰਿੜ ਧਾਰਮਿਕ ਨਿਸਚਾ, ਵਿਸ਼ਵਾਸ, ਈਮਾਨ, ਅਕੀਦੇ ਦੀ ਕਤੱਈ ਗਵਾਹੀ ਆਪਣੀ ਜਾਨ ਵਾਰ ਕੇ, ਦੇਣ ਲਈ ਤੱਤਪਰ ਹੋਵੇ (2) ਮ੍ਰਿਤੂ ਪ੍ਰਾਪਤ ਕਰਨ ਤੋਂ ਪਹਿਲਾਂ ਉਸਨੂੰ ਆਪਣਾ ਵਿਸ਼ਵਾਸ ਅਕੀਦਾ ਤਿਆਗ ਕੇ, ਜਾਨ ਬਚਾਉਣ ਦੀ ਖੁੱਲ੍ਹ ਹੋਵੇ। ਜਿਥੇ ਇਹ ਦੋਵੇਂ ਲਕਸ਼ਣ ਪੂਰਨ ਤੌਰ 'ਤੇ ਲਾਗੂ ਨਾ ਹੁੰਦੇ ਹੋਣ, ਉਥੇ 'ਸ਼ਹੀਦੀ' ਦੀ ਗੱਲ ਕਰਨੀ ਨਿਰਮੂਲ ਹੈ, ਕੁਰਬਾਨੀ ਭਾਵੇਂ ਕਿਤਨੀ ਵੀ ਵੱਡੀ, ਕਿਤਨੇ ਵੀ ਮਹਾਨ ਮੰਤਵ ਲਈ, ਕਿਤਨੀ ਭੀ ਦਲੇਰੀ ਨਾਲ ਕਿਉਂ ਨਾ ਦਿੱਤੀ ਗਈ ਹੋਵੇ। ਭਗਤ ਸਿੰਘ ਦੇ ਫਾਂਸੀ ਚੜ੍ਹਨ ਉਤੇ ਇਹ ਦੋਵੇਂ ਲਕਸ਼ਣ ਲਾਗੂ ਨਹੀਂ ਹੁੰਦੇ।" ਇਸ ਅਨੁਸਾਰ ਸ਼ਹੀਦ ਦਾ ਧਾਰਮਿਕ ਨਿਸਚਾ ਹੋਣਾ ਲਾਜ਼ਮੀ ਹੈ ਜੋ ਭਗਤ ਸਿੰਘ ਦਾ ਨਹੀਂ ਸੀ। ਇਸੇ ਲਈ ਕਪੂਰ ਸਿੰਘ ਦੀ ਨਜ਼ਰ 'ਚ ਉਹ ਸ਼ਹੀਦ ਨਹੀਂ ਸੀ।

ਕਪੂਰ ਸਿੰਘ ਕਹਿੰਦਾ ਹੈ ਕਿ ਸ਼ਹੀਦ ਜਿਹੀ 'ਪਦ ਪਦਵੀ' ਤੇ ਸਿਰਫ ਅਜਿਹਾ ਇਨਸਾਨ ਹੀ ਪਹੁੰਚ ਸਕਦਾ ਹੈ ਜਿਸ ਦਾ ਕੋਈ ਧਾਰਮਿਕ ਨਿਸਚਾ ਹੋਵੇ। ਇਸ ਲਈ ਮਨੁੱਖਤਾ ਲਈ ਕਿਸੇ ਵੀ ਹੋਰ ਮਹਾਨ ਮੰਤਵ ਅਤੇ ਧਾਰਮਿਕ ਨਿਸਚੇ 'ਚੋਂ ਕਿਹੜਾ ਵੱਧ ਮਹੱਤਤਾ ਰੱਖਦਾ ਹੈ? ਕਪੂਰ ਸਿੰਘ ਅਨੁਸਾਰ ਧਾਰਮਿਕ ਨਿਸਚਾ। ਇਹ ਠੀਕ ਹੈ ਜਾਂ ਨਹੀਂ ਇਸ ਦਾ ਫੈਸਲਾ ਤਾਂ ਇਹ ਦੇਖੇ ਤੋਂ ਹੀ ਹੋਵੇਗਾ ਕਿ ਕੀ ਮਨੁੱਖੀ ਸਮਾਜ ਲਈ ਧਾਰਮਿਕ ਨਿਸਚਾ ਬੁਨਿਆਦੀ ਮਹੱਤਤਾ ਵਾਲਾ ਹੈ ਜਾਂ ਕੋਈ ਹੋਰ ਸ਼ੈਅ। ਆਓ ਫਿਰ ਦੇਖੀਏ :

ਜੇਕਰ ਕੋਈ ਵੀ ਮਨੁੱਖ ਕਿਰਤ ਨਾ ਕਰੇ ਤਾਂ ਕੁੱਲੀ, ਗੁੱਲੀ ਅਤੇ ਜੁੱਲੀ ਵਰਗੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਹੀ ਨਾ ਹੋਵੇ ਤਾਂ ਮਨੁੱਖਤਾ ਭੁੱਖਣ-ਭਾਣੀ ਮਰ ਜਾਵੇਗੀ, ਕੋਈ ਵੀ ਧਾਰਮਿਕ ਨਿਸਚਾ ਉਸਨੂੰ ਇਸ ਹੋਣੀ ਤੋਂ ਨਹੀਂ ਬਚਾ ਸਕਦਾ। ਸੋ ਸਾਫ ਹੈ ਕਿਰਤ ਬਿਨਾਂ ਮਨੁੱਖ ਦੀ ਹੋਂਦ ਹੀ ਸੰਭਵ ਨਹੀਂ।

ਹੁਣ ਇਹ ਦੇਖਦੇ ਹਾਂ ਕਿ ਕੀ ਕਿਰਤ, ਧਰਮ ਤੋਂ ਬਿਨਾ ਸੰਭਵ ਹੈ? ਧਰਮ ਤਾਂ ਮਨੁੱਖੀ ਇਤਿਹਾਸ ਦੇ ਇੱਕ ਖਾਸ ਪੜਾਅ 'ਤੇ ਆ ਕੇ ਹੋਂਦ 'ਚ ਆਇਆ ਹੈ। ਧਰਮ ਤੋਂ ਪਹਿਲਾਂ ਵੀ ਮਨੁੱਖਤਾ ਕਿਰਤ ਕਰਦੀ ਰਹੀ ਹੈ। ਮਨੁੱਖੀ ਇਤਿਹਾਸ (ਸਮੇਤ ਧਾਰਮਿਕ ਇਤਿਹਾਸ) ਤੋਂ ਅਣਜਾਣ ਇਨਸਾਨ ਇਸ ਦੀ ਪੁਸ਼ਟੀ ਵਜੋਂ ਸੰਸਾਰ 'ਤੇ ਝਾਤੀ ਮਾਰ ਕੇ ਦੇਖ ਸਕਦਾ ਹੈ ਕਿ ਅੱਜ ਵੀ ਕਿਸੇ ਵੀ ਧਰਮ ਵਿੱਚ ਵਿਸ਼ਵਾਸ ਨਾ ਰੱਖਣ ਵਾਲੇ ਇਨਸਾਨ ਕਿਰਤ ਕਰ ਰਹੇ ਹਨ। ਸੋ ਸਪਸ਼ਟ ਹੈ ਕਿ **ਕਿਰਤ, ਧਰਮ ਤੋਂ ਬਿਨਾਂ ਸੰਭਵ ਹੈ।**

ਹੁਣ ਇਹ ਕਿ ਕੀ ਧਰਮ, ਕਿਰਤ ਤੋਂ ਬਿਨਾ ਸੰਭਵ ਹੈ? ਸਭ ਨੂੰ ਪਤਾ ਹੈ ਕਿ ਨਾ ਤਾਂ ਜਾਨਵਰ ਜਗਤ ਦਾ ਅਤੇ ਨਾ ਹੀ ਧਰਤੀ, ਪਹਾੜਾਂ, ਬਨਸਪਤੀ ਆਦਿ ਨਿਰਜੀਵ ਜਗਤ ਦਾ ਕੋਈ ਧਾਰਮਿਕ ਨਿਸਚਾ ਹੁੰਦਾ ਹੈ। ਇਹ ਤਾਂ ਸਿਰਫ ਤੇ ਸਿਰਫ ਮਨੁੱਖੀ ਜਗਤ ਦਾ ਹੀ ਹੈ ਪਰ ਅਸੀਂ ਵਿਚਾਰਿਆ ਹੈ ਕਿ ਕਿਰਤ ਤੋਂ ਬਿਨਾ ਮਨੁੱਖੀ ਜਗਤ ਦੀ ਕੋਈ ਹੋਂਦ ਹੀ ਸੰਭਵ ਨਹੀਂ ਹੈ। ਅਜਿਹੀ ਹਾਲਤ 'ਚ ਫਿਰ ਧਰਮ ਦੀ ਹੋਂਦ ਕਿਵੇਂ ਵੀ ਸੰਭਵ ਨਹੀਂ।

ਇਸ ਤੋਂ ਅੱਗੇ ਜਦੋਂ ਮਨੁੱਖ ਦੀ ਤਰੱਕੀ ਵੱਲ ਨਜ਼ਰ ਮਾਰਦੇ ਹਾਂ ਤਾਂ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਅਨਾਜ ਪੈਦਾ ਕਰਨ ਤੋਂ ਲੈ ਕੇ ਪੁਲਾੜ 'ਚ ਜਾਣ ਤੱਕ ਦਾ ਸਫਰ ਆਪਣੀ ਸਰੀਰਕ ਅਤੇ ਦਿਮਾਗੀ ਕਿਰਤ ਰਾਹੀਂ ਹੀ ਤਹਿ ਕੀਤਾ ਹੈ। ਮਨੁੱਖ ਨੇ ਜਿੰਨੀ ਵੀ ਅਤੇ ਜਿਹੋ-ਜਿਹੀ ਵੀ ਤਰੱਕੀ ਕੀਤੀ ਉਹ ਨਵੇਂ ਨਵੇਂ ਤਜਰਬਿਆਂ ਅਤੇ ਖੋਜਾਂ ਕਰ ਕਰ ਕੀਤੀ ਹੈ। ਕਹਿਣ ਦਾ ਮਤਲਬ ਇਹ ਕਿ ਜੇਕਰ ਮਨੁੱਖ ਦਾ ਵਿਕਾਸ ਕਿਰਤ ਦੇ ਵਿਕਾਸ ਨਾਲ ਜੁੜਿਆ ਹੋਇਆ ਹੈ ਤਾਂ ਦੇਖਿਆ ਇਹੀ ਜਾਣਾ ਚਾਹੀਦਾ ਹੈ ਕਿ ਧਰਮ, ਕਿਰਤ ਦੇ ਵਿਕਾਸ ਵਿੱਚ ਕਿਹੋ-ਜਿਹੀ ਭੂਮਿਕਾ ਅਦਾ ਕਰਦਾ ਹੈ?

ਕੀ ਕਦੇ ਕਿਸੇ ਧਾਰਮਿਕ ਨਿਸਚੇ ਨੂੰ ਵਰਤਦਿਆਂ ਕੋਈ ਕਾਢ ਕੱਢੀ ਜਾ ਸਕਦੀ ਹੈ? ਨਹੀਂ, ਇਹ ਤਾਂ ਸਬੰਧਤ ਖੇਤਰ ਵਿੱਚ ਤਜਰਬੇ ਕਰਕੇ ਹੀ ਕੀਤਾ ਜਾ ਸਕਦਾ ਹੈ। ਇਸੇ ਲਈ ਸਾਰੇ ਧਾਰਮਿਕ ਇਤਿਹਾਸ ਵਿੱਚ ਵਿਗਿਆਨਕ ਤਜਰਬਿਆਂ ਦਾ ਉਲੇਖ ਨਹੀਂ ਹੈ। ਹਾਂ, ਵਿਗਿਆਨੀਆਂ ਨੂੰ ਤਸੀਹੇ ਦੇ-ਦੇ ਕੇ ਮਾਰਨ ਦਾ ਜ਼ਿਕਰ ਤਾਂ ਮਿਲਦਾ ਹੈ। ਸੋ ਧਾਰਮਿਕ ਨਿਸਚੇ ਨੇ ਕਿਰਤ ਦੇ ਵਿਕਾਸ ਵਿੱਚ ਵਿਰੋਧੀ ਭੂਮਿਕਾ ਨਿਭਾਈ ਹੈ।

**ਸਮਾਜੀ ਹਕੀਕਤ:**

ਮਨੁੱਖੀ ਸਮਾਜ ਵੱਲ ਨਿਗ੍ਹਾ ਮਾਰਨ 'ਤੇ ਅਮੀਰ ਤੇ ਗਰੀਬਾਂ ਵਿੱਚ ਵੰਡ ਵਾਲੀ ਹਕੀਕਤ ਸਾਫ ਨਜ਼ਰ ਆਉਂਦੀ ਹੈ। ਇਸ ਦਾ ਕੀ



ਕਾਰਣ ਹੈ? ਕੀ ਧਾਰਮਿਕ ਨਿਸਚਾ ਹੈ ਜਾਂ ਕੋਈ ਹੋਰ, ਆਓ ਦੇਖੀਏ:

ਇੱਕ ਪਰਿਵਾਰ ਦੇ ਪੰਜ ਜੀਅ ਹਨ। ਉਸ ਪਰਿਵਾਰ ਦੀ ਕੁੱਲ ਆਮਦਨ ਇੱਕ ਲੱਖ ਰੁਪੈ ਹੈ। ਮੰਨ ਲਵੋ, ਪਰਿਵਾਰ ਦੇ ਪੰਜਾਂ ਜੀਆਂ ਵਿੱਚੋਂ ਇੱਕ ਕੋਲ 80,000 ਰੁਪੈ ਹੋਣ ਤੇ ਅਮੀਰ ਹੋਵੇ ਅਤੇ ਇਸਦੇ ਉਲਟ ਬਾਕੀ ਚਾਰਾਂ ਕੋਲ 5-5 ਹਜ਼ਾਰ ਹੋਣ ਤੇ ਉਹ ਗਰੀਬ ਹੋਣ। ਇਸ ਤੋਂ ਕੀ ਪਤਾ ਚੱਲਦਾ ਹੈ? ਇਹੀ ਕਿ ਜਿਹੜੀ ਇੱਕ ਲੱਖ ਦੀ ਕਮਾਈ ਹੋਈ ਸੀ ਉਸਦੀ ਕਾਣੀ ਵੰਡ ਹੋ ਗਈ। ਬੱਸ, ਇਸੇ ਨੂੰ ਸੰਸਾਰ ਪੱਧਰ 'ਤੇ ਢੁਕਾ ਕੇ ਦੇਖੋ। ਜੇਕਰ ਸੰਸਾਰ ਦੀ ਆਮਦਨ ਥੋੜੀ ਹੈ ਤਾਂ ਸਾਰੇ ਗਰੀਬ ਹੋਣੇ ਚਾਹੀਦੇ ਹਨ, ਜੇਕਰ ਜ਼ਿਆਦਾ ਹੋਵੇ ਤਾਂ ਅਮੀਰ ਪਰ ਹਕੀਕਤ ਇਹ ਨਹੀਂ ਕਿਉਂਕਿ ਇੱਥੇ ਆਮਦਨ ਦੀ ਕਾਣੀ ਵੰਡ ਹੈ। ਇਸ ਤੋਂ ਇਸ ਅਸੂਲ ਦੇ ਸਹੀ ਹੋਣ ਦੀ ਪੁਸ਼ਟੀ ਹੁੰਦੀ ਹੈ ਕਿ ਜੀਵਨ ਹਾਲਤਾਂ ਨੂੰ ਤੈਅ ਕਰਨ ਦਾ ਕਾਰਣ ਇਹ ਹੈ ਕਿ ਕਿਰਤ ਦਾ ਫਲ (ਪੈਦਾਵਾਰ) ਵੰਡਣ ਦਾ ਅਧਿਕਾਰ ਕਿਸ ਕੋਲ ਹੈ, ਇਹ ਕਿਸਨੂੰ ਅਤੇ ਕਿੰਨਾ ਦਿੱਤਾ ਜਾਂਦਾ ਹੈ।

ਪਰ ਅਮੀਰ, ਕਿਰਤ ਦਾ ਫਲ ਵੱਧ ਹੜੱਪ ਕੇ ਕਾਣੀ ਵੰਡ ਕਰਨ ਦਾ ਅਧਿਕਾਰੀ ਕਿਵੇਂ ਬਣ ਜਾਂਦਾ ਹੈ? ਕੋਈ ਕਾਰਖਾਨੇਦਾਰ ਮਜ਼ਦੂਰਾਂ ਦੀ ਕਿਰਤ ਦੀ ਲੁੱਟ ਇਸੇ ਕਰਕੇ ਹੀ ਕਰ ਸਕਦਾ ਹੈ ਕਿਉਂਕਿ ਉਹ ਕਾਰਖਾਨੇ ਦਾ ਮਾਲਕ ਹੁੰਦਾ ਹੈ। ਕਾਰਖਾਨੇ 'ਚ ਹੁੰਦੀ ਪੈਦਾਵਾਰ ਦਾ ਫਲ ਮਜ਼ਦੂਰਾਂ ਨੂੰ ਕਿੰਨਾ ਦੇਣਾ ਹੈ ਤੇ ਆਪ ਕਿੰਨਾ ਰੱਖਣਾ ਹੈ, ਇਸ ਦਾ ਅਧਿਕਾਰ ਉਸ ਕੋਲ ਹੁੰਦਾ ਹੈ। ਇਵੇਂ ਕੋਈ ਜਾਗੀਰਦਾਰ, ਜ਼ਮੀਨ ਤੋਂ ਹੁੰਦੀ ਪੈਦਾਵਾਰ ਨੂੰ ਵੰਡਣ ਦਾ ਅਧਿਕਾਰ ਰੱਖਦਾ ਹੁੰਦਾ ਹੈ। ਉਸ 'ਤੇ ਖੇਤੀ ਕਰਕੇ ਪੈਦਾਵਾਰ ਕਰਨ ਵਾਲਿਆਂ ਨੂੰ ਕਿੰਨਾ ਦੇਣਾ ਹੈ ਕਿਸ ਰੂਪ ਵਿੱਚ ਦੇਣਾ ਹੈ, ਇਸਦਾ ਅਧਿਕਾਰ ਉਸ ਕੋਲ ਇਸ ਲਈ ਹੁੰਦਾ ਹੈ ਕਿਉਂਕਿ ਉਹ ਜ਼ਮੀਨ ਦਾ ਮਾਲਕ ਹੁੰਦਾ ਹੈ। ਸੋ ਉਹ ਵਸੀਲੇ, ਜਿੰਨ੍ਹਾਂ ਤੋਂ ਪੈਦਾਵਾਰ ਹੋਣੀ ਹੈ, ਉਹ ਅਮੀਰ ਧਿਰ ਦੇ ਕਬਜ਼ੇ ਹੇਠ ਹੋਣ ਕਰਕੇ ਉਹ ਕਿਰਤ ਦੀ ਲੁੱਟ ਕਰਨ ਦਾ ਕਾਰਨ ਬਣਦੀ ਹੈ। ਬੱਸ, ਇਸੇ ਕਾਰਣ ਹੀ ਦੋ ਧਿਰਾਂ-ਅਮੀਰ ਅਤੇ ਗਰੀਬ- ਬਣਦੀਆਂ ਹਨ।

ਇਸ ਤੋਂ ਅੱਗੇ ਇਹ ਧਿਰਾਂ ਦੇ ਬਣ ਜਾਣ 'ਤੇ ਵਿਤਕਰੇ, ਜ਼ਬਰ ਅਤੇ ਅਨਿਆਂ ਜਨਮ ਲੈਂਦੇ ਹਨ। ਪੰਜਾਬੀ ਦੀ ਇਕ ਬੜੀ ਕਹਾਵਤ ਹੈ:'ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ।' ਇਹ ਗਰੀਬ ਧਿਰ ਨਾਲ ਹੋਣ ਵਾਲੇ ਵਿਤਕਰੇ ਨੂੰ ਸਪਸ਼ਟ ਤੌਰ 'ਤੇ ਦਰਸਾਉਂਦੀ ਹੈ। ਉਂਜ ਤਾਂ ਕਿਸੇ ਮਨੁੱਖ ਦੀ ਕਿਰਤ ਦੀ ਲੁੱਟ ਕਰਨਾ ਹੀ ਆਪਣੇ ਆਪ ਵਿੱਚ ਜੁਰਮ ਹੈ। ਪਰ ਇਸ ਤੋਂ ਵੀ ਅੱਗੇ ਇਸ ਲੁੱਟ ਨੂੰ ਬਣਾਈ ਰੱਖਣ ਲਈ ਅਮੀਰ ਧਿਰ ਹਰ ਤਰ੍ਹਾਂ ਦੇ ਜ਼ਬਰ, ਅਨਿਆਂ ਅਤੇ ਗੈਰ-ਇਖ਼ਲਾਕੀ ਕੰਮਾਂ ਦਾ ਸਹਾਰਾ ਲੈਂਦੀ ਹੈ। ਅਖਬਾਰਾਂ 'ਚ ਨਿੱਤ ਖਬਰਾਂ ਪੜ੍ਹਦੇ ਹੋ ਕਿ ਮਜ਼ਦੂਰਾਂ ਦੀ ਹੜਤਾਲ 'ਤੇ ਸਰਕਾਰ ਵੱਲੋਂ ਪਾਬੰਦੀ, ਕਿਸਾਨਾਂ 'ਤੇ ਲਾਠੀਚਾਰਜ ਕਿਉਂਕਿ ਉਹ ਆਪਣੀਆਂ ਜ਼ਮੀਨਾਂ ਲਈ ਦਫਾ ਚੁਤਾਲੀ ਤੋੜਦੇ ਸਨ ਤੇ ਇਸੇ ਤਰ੍ਹਾਂ ਇਹ ਕਿ ਫਲਾਣੀ ਪਾਰਟੀ ਨੇ ਪੋਲਿੰਗ ਬੂਥ 'ਤੇ ਧੱਕੇ ਨਾਲ ਕਬਜ਼ਾ ਕੀਤਾ, ਫਲਾਣੀ ਨੇ ਨਜਾਇਜ਼ ਵੋਟਾਂ ਬਣਾ ਲਈਆਂ, ਫਲਾਣੀ ਨੇ ਵੋਟਾਂ ਲਈ ਸ਼ਰਾਬ ਦਾ ਦੌਰ ਚਲਾਇਆ ਆਦਿ। ਭਾਵੇਂ ਇਹ ਬਹੁਤ ਮਾਮੂਲੀ ਉਦਾਹਰਣਾਂ ਹਨ ਅਤੇ ਕਿਰਤ ਦੀ ਲੁੱਟ ਨੂੰ ਜਾਰੀ ਰੱਖਣ ਵਾਲੇ ਚੌਲਾਂ ਦੇ ਰਿਝਦੇ ਕੜਾਹੇ ਦੀ ਇੱਕ ਦਾਣਾ ਮਾਤਰ ਹੀ ਹਨ ਫਿਰ ਵੀ ਇਹ ਅਮੀਰ ਧਿਰ ਦੇ ਲੁੱਟ, ਜ਼ਬਰ ਅਤੇ ਅਨਿਆਂ ਨੂੰ ਸਾਬਤ ਕਰਨ ਲਈ ਕਾਫ਼ੀ ਹਨ।

ਇਸ ਦੇ ਉਲਟ ਜਦੋਂ ਗਰੀਬ ਧਿਰ ਨਾਲ ਹਰ ਕਿਸਮ ਦਾ ਵਿਤਕਰਾ ਅਤੇ ਜ਼ੋਰ-ਜ਼ੁਲਮ ਹੁੰਦਾ ਹੈ ਤਾਂ ਉਹ ਇਸ ਕਾਰਨ ਕੋਈ ਅਪਰਾਧ ਕਰਨ ਦੇ ਰਾਹ ਤੁਰਦੇ ਹਨ। ਜਿਵੇਂ ਭਗਤ ਸਿੰਘ ਨੇ ਲਿਖਿਆ ਸੀ,"ਤੁਹਾਡੀ ਜਾਚੇ ਕਿਸੇ ਚਮਾਰ ਜਾਂ ਭੰਗੀ ਦੇ ਅਨਪੜ੍ਹ ਪਰਿਵਾਰ ਵਿੱਚ ਜੰਮੇ ਬੰਦੇ ਦੀ ਕੀ ਹੋਣੀ ਹੋਏਗੀ? ਉਹ ਗਰੀਬ ਹੈ, ਇਸ ਲਈ ਉਹ ਪੜ੍ਹਾਈ ਨਹੀਂ ਕਰ ਸਕਦਾ। ਖ਼ੁਦ ਨੂੰ ਚੰਗੇ ਸਮਝਣ ਵਾਲੇ ਦੂਜੇ ਇਨਸਾਨ ਉਹਨੂੰ ਨਫਰਤ ਕਰਦੇ ਹਨ ਤੇ ਧਿਰਕਾਰਦੇ ਹਨ, ਕਿਉਂਕਿ ਉਹ ਉਚੇਰੀ ਜਾਤ ਵਿੱਚ ਪੈਦਾ ਹੋਏ ਸਨ। ਉਹਦੀ ਅਗਿਆਨਤਾ, ਉਹਦੀ ਗਰੀਬੀ ਤੇ ਜਿਹੜਾ ਸਲੂਕ ਉਹਦੇ ਨਾਲ ਹੁੰਦਾ ਹੈ, ਇਨ੍ਹਾਂ ਸਾਰੀਆਂ ਗੱਲਾਂ ਕਾਰਨ ਸਮਾਜ ਤਾਈਂ ਉਸ ਦਾ ਦਿਲ ਸਖ਼ਤ ਹੋ ਜਾਏਗਾ।...ਉਹ ਪਾਪ ਕਰਦਾ ਹੈ।"

ਮੁਕਦੀ ਗੱਲ ਅਮੀਰ ਧਿਰ ਆਪਣੀ ਲੁੱਟ ਨੂੰ ਬਣਾਈ ਰੱਖਣ ਲਈ ਹਰ ਕਿਸਮ ਦਾ ਜ਼ਬਰ ਅਤੇ ਅਨਿਆਂ ਕਰਦੀ ਹੈ, ਗਰੀਬ ਮਜ਼ਬੂਰੀ-ਵੱਸ ਸਹੀ ਜੱਦੋ ਜਹਿਦ ਦੀ ਥਾਂ ਗਲਤ ਰਸਤਾ ਚੁਣ ਸਕਦਾ ਹੁੰਦਾ ਹੈ ਪਰ ਇਹ ਸਭ ਕੁੱਝ ਹੈ ਕਿਰਤ ਦੀ ਲੁੱਟ ਸਿੱਟਾ ਹੀ।

ਕੀ ਇਹ ਵਖਰੇਵਾਂ ਅਤੇ ਵਿਤਕਰਾ ਕਿਸੇ ਧਾਰਮਿਕ ਨਿਸਚੇ ਨਾਲ ਖਤਮ ਹੋ ਸਕਦਾ ਹੈ? ਮੰਨ ਲਵੋ ਜੇਕਰ ਇੱਕ ਮਜ਼ਦੂਰ ਅਤੇ ਕਾਰਖਾਨੇਦਾਰ ਇੱਕੋ ਧਰਮ ਨੂੰ ਮੰਨਦੇ ਹੋਣ ਤਾਂ ਕੀ ਉਨ੍ਹਾਂ ਨਾਲ ਸਮਾਜ ਵਿਚ ਇੱਕੋ ਜਿਹਾ ਸਲੂਕ ਹੋਵੇਗਾ? ਨਹੀਂ ਇੰਜ ਨਹੀਂ ਹੋ ਸਕਦਾ। ਅੱਜ ਤੋਂ 2300 ਸਾਲ ਪਹਿਲਾਂ ਚੰਦਰ ਗੁਪਤ ਮੋਰੀਆ ਰਾਜੇ ਦੇ ਹਿੰਦੂ ਨੀਤੀ-ਘਾੜੇ ਚਾਣਕੀਯ ਦੀ ਹਦਾਇਤ 'ਤੇ ਉਸ ਦੀਆਂ ਦਾਸੀਆਂ ਨੇ ਜ਼ਹਿਰ ਨਾਲ ਰਾਜਾ ਪੋਰਸ ਨੂੰ ਮਾਰਿਆ। ਪੋਰਸ ਦੇ ਮਰ ਜਾਣ 'ਤੇ ਚੰਦਰ ਗੁਪਤ ਨੇ ਉਸਦਾ ਰਾਜ ਆਪਣੇ ਰਾਜ 'ਚ ਮਿਲਾ ਲਿਆ ਪਰ ਮਿਲਕੇ ਬਣੇ ਇਸ ਰਾਜ 'ਚ ਵੀ ਦਾਸ-ਦਾਸੀਆਂ ਸਮੇਤ ਗਰੀਬ ਜਨਤਾ ਦੀ ਹਾਲਤ ਉਵੇਂ ਹੀ ਰਹੀ ਨਾਲੇ ਇਸਦਾ ਕਰਤਾ-ਧਰਤਾ ਚਾਣਕੀਯ ਹਿੰਦੂ (ਬ੍ਰਾਹਮਣ) ਹੀ ਸੀ ਤੇ ਜੇ ਸਾਰੀ ਨਹੀਂ ਤਾਂ ਜ਼ਿਆਦਾਤਰ ਜਨਤਾ ਦਾ ਧਰਮ, ਹਿੰਦੂ ਧਰਮ ਹੀ ਸੀ। ਇੱਥੇ ਇਹ ਜ਼ਿਕਰ ਵੀ ਦਿਲਚਸਪ ਹੋਵੇਗਾ ਕਿ ਇਸ ਚੰਦਰ ਗੁਪਤ ਦੇ ਰਾਜ ਨੂੰ ਸੁਨਹਿਰੀ ਕਾਲ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਸਿੱਖ ਰਾਜਾ ਸੀ। ਉਸਦੇ ਰਾਜ ਵੇਲੇ ਸਿੱਖ ਧਰਮ ਦੀ ਅਨੁਯਾਈ ਜਨਤਾ ਅਤੇ ਰਾਜੇ ਦੇ ਰਹਿਣ-ਸਹਿਣ 'ਚ ਜ਼ਮੀਨ-ਅਸਮਾਨ ਦਾ ਫਰਕ ਸੀ। ਸੋ ਇਤਿਹਾਸ ਗਵਾਹ ਹੈ ਕਿ ਰਾਜ ਕਿਸੇ ਵੀ ਧਰਮ ਦਾ ਰਿਹਾ ਹੋਵੇ, ਰਾਜੇ ਅਤੇ ਪਰਜਾ ਦਰਮਿਆਨ ਵਖਰੇਵਾਂ ਅਤੇ ਵਿਤਕਰਾ ਕਾਇਮ ਰਹਿੰਦਾ ਰਿਹਾ ਹੈ। ਅੱਜ ਵੀ ਸਾਰੇ ਧਰਮਾਂ 'ਚ ਅਮੀਰ ਅਤੇ ਗਰੀਬ ਧਿਰਾਂ ਹਨ। ਇਸ ਤੋਂ ਵੀ ਅੱਗੇ ਜੇਕਰ ਕੋਈ ਗਰੀਬ ਆਪਣਾ ਧਾਰਮਿਕ ਨਿਸਚਾ ਬਦਲੀ ਵੀ ਕਰ ਲੈਂਦਾ ਹੈ ਤਾਂ ਵੀ ਇਹ ਹਾਲਤ ਉਵੇਂ ਰਹਿੰਦੀ ਹੈ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਸਦਾ ਆਰਥਕ ਆਧਾਰ ਨਹੀਂ ਬਦਲਦਾ। ਇਸੇ ਲਈ ਸਾਡਾ ਕਹਿਣਾ ਹੈ ਕਿ ਧਰਮ, ਜਨਤਾ ਦੀਆਂ ਜੀਵਨ ਹਾਲਤਾਂ ਨੂੰ ਤੈਅ ਕਰਨ ਦਾ ਕਾਰਨ ਨਹੀਂ। ਮੁਕਦੀ ਗੱਲ, ਮਨੁੱਖੀ ਸਮਾਜ 'ਚ ਪਿਆ ਇਹ ਜੀਵਨ-ਹਾਲਤਾਂ ਵਾਲਾ ਕਾਣ ਕਿਸੇ ਵੀ

ਧਾਰਮਿਕ ਨਿਸਚੇ ਦੇ ਅਪਣਾਉਣ ਜਾਂ ਨਾ ਅਪਣਾਉਣ ਨਾਲ ਖਤਮ ਨਹੀਂ ਹੋ ਸਕਦਾ।

ਇਤਿਹਾਸ ਦੱਸਦਾ ਹੈ ਕਿ ਹਰ ਧਰਮ ਇਨ੍ਹਾਂ ਨਾ-ਬਰਾਬਰੀਆਂ ਨੂੰ ਬਣਾਈ ਰੱਖਣ ਦੀ ਭੂਮਿਕਾ ਨਿਭਾਉਂਦਾ ਹੈ ਕਿਉਂਕਿ ਜਦੋਂ ਹਰੇਕ ਧਰਮ ਆਪੋ ਆਪਣੇ ਧਰਮ ਵਿੱਚ ਆਉਣ ਦਾ ਉਪਦੇਸ਼ ਦਿੰਦਾ ਹੈ ਤਾਂ ਸੂਖ਼ਮ ਜਾਂ ਪ੍ਰਤੱਖ ਰੂਪ ਵਿੱਚ ਉਹ ਇਹ ਵੀ ਜਚਾਉਂਦਾ ਹੈ ਕਿ ਉਨ੍ਹਾਂ ਦੀਆਂ ਸਮੱਸਿਆਵਾਂ ਦਾ ਹੱਲ ਧਰਮ 'ਚ ਪਿਆ ਹੈ ਪਰ ਆਪਾਂ ਦੇਖਿਆ ਹੈ ਕਿ ਇਨ੍ਹਾਂ ਬੁਰਾਈਆਂ ਦੀ ਜੜ੍ਹ ਪੈਦਾਵਾਰੀ ਵਸੀਲਿਆਂ ਦੀ ਨਿੱਜੀ ਮਾਲਕੀ ਹੈ। ਧਰਮ, ਸਿਰਫ਼ ਆਪੋ ਆਪਣੇ ਧਾਰਮਿਕ ਨਿਸਚੇ ਨੂੰ ਅਪਣਾਕੇ ਇਨ੍ਹਾਂ ਦਾ ਹੱਲ ਪੇਸ਼ ਕਰਦਾ ਹੋਇਆ ਅਸਲ ਵਿੱਚ ਇਨ੍ਹਾਂ ਦੇ ਅਸਲੀ ਕਾਰਣਾਂ ਤੇ ਪਰਦਾ ਪਾ ਦਿੰਦਾ ਹੈ ਤੇ ਮਨੁੱਖੀ ਦ੍ਰਿਸ਼ਟੀ ਨੂੰ ਅੰਧਰਾਤਾ ਕਰ ਦਿੰਦਾ ਹੈ। ਇਸ ਲਈ ਜਦੋਂ ਧਾਰਮਿਕ ਨਿਸਚਾ ਗੈਰ-ਮਨੁੱਖੀ ਜੀਵਨ ਹਾਲਤਾਂ ਨੂੰ ਬਦਲਣ ਦੀ ਥਾਂ ਇਸਦੇ ਕਾਰਣਾਂ 'ਤੇ ਪਰਦਾ ਪਾਉਂਦਾ ਹੈ।

ਹੁਣ ਤੱਕ ਦੀ ਵਿਚਾਰ-ਚਰਚਾ ਤੋਂ ਇਹ ਸਾਫ ਹੋ ਜਾਂਦਾ ਹੈ ਕਿ ਮਨੁੱਖਤਾ ਨੂੰ ਕਿਰਤ ਹੀ ਜ਼ਿੰਦਾ ਰੱਖ ਸਕਦੀ ਹੈ। ਮਨੁੱਖੀ ਸਮਾਜ ਨੂੰ ਵਿਕਾਸ ਦੀ ਮੰਜ਼ਿਲ ਵੱਲ ਲਿਜਾਣ ਵਿੱਚ ਵੀ ਕਿਰਤ ਦਾ ਹੀ ਰੋਲ ਹੁੰਦਾ ਹੈ। ਮਨੁੱਖਤਾ ਵਿੱਚ ਅਮੀਰ ਅਤੇ ਗਰੀਬ ਧਿਰ ਦੀਆਂ ਵੰਡੀਆਂ ਵੀ ਕਿਰਤ ਦੀ ਕਾਣੀ ਵੰਡ ਕਰਕੇ ਹੀ ਹਨ। ਇਸੇ ਕਰਕੇ ਇੱਥੇ ਹਰ ਕਿਸਮ ਦੀ ਲੁੱਟ, ਜ਼ਬਰ ਅਤੇ ਅਨਿਆਂ ਹੈ। ਸੋ ਮਨੁੱਖੀ ਸਮਾਜ ਨੂੰ ਕਿਰਤ ਦੀ ਲੁੱਟ ਤੋਂ ਮੁਕਤ ਕਰਕੇ ਹੀ ਹਰ ਕਿਸਮ ਦੇ ਵਿਤਕਰੇ, ਜ਼ਬਰ ਅਤੇ ਅਨਿਆਂ ਤੋਂ ਮੁਕਤ ਬਣਾਇਆ ਜਾ ਸਕਦਾ ਹੈ। ਇਸ ਲਈ ਮਨੁੱਖਤਾ ਲਈ ਅਜਿਹੀ ਜੱਦੋਜਹਿਦ ਦਾ ਹੀ ਬੁਨਿਆਦੀ ਮਹੱਤਵ ਹੈ ਨਾ ਕਿ ਕਿਸੇ ਧਾਰਮਿਕ ਨਿਸਚੇ ਦਾ।

ਇੱਥੇ ਦਲੀਲ ਇਹ ਦਿੱਤੀ ਜਾ ਰਹੀ ਹੈ ਕਿ ਇਸ ਲਈ ਧਾਰਮਿਕ ਨਿਸਚੇ ਦਾ ਹੋਣਾ ਲਾਜ਼ਮੀ ਹੈ। ਗੱਲ ਇਉਂ ਨਹੀਂ ਹੈ? ਮੰਨ ਲਵੋ ਜਿਹੜੇ ਨਾਸਤਿਕ ਲੋਕ ਸ਼ਹੀਦੀਆਂ ਦਿੰਦੇ ਹਨ, ਉਹ ਕਿਹੜੇ ਧਾਰਮਿਕ ਨਿਸਚੇ ਤੋਂ ਪ੍ਰੇਰਨਾ ਲੈਂਦੇ ਹਨ? ਕਿਸੇ ਤੋਂ ਵੀ ਨਹੀਂ। ਇਸ ਲਈ ਜੱਦੋ ਜਹਿਦ'ਚ ਸ਼ਹਾਦਤ ਦੇਣ ਲਈ ਧਾਰਮਿਕ ਨਿਸਚੇ ਦਾ ਹੋਣਾ ਲਾਜ਼ਮੀ ਨਹੀਂ ਹੈ। ਫਿਰ ਵੀ ਕਈ ਵਾਰੀਂ ਧਾਰਮਿਕ ਵਿਅਕਤੀਆਂ ਵੱਲੋਂ ਦੇਸ਼-ਕੌਮ ਲਈ ਦਿੱਤੀਆਂ ਗਈਆਂ ਕੁਰਬਾਨੀਆਂ ਨੂੰ ਭੁਗਤਾਉਂਦਿਆਂ ਇਹ ਜਚਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਉਨ੍ਹਾਂ ਨੇ ਆਪੋ-ਆਪਣੇ ਧਾਰਮਿਕ ਨਿਸਚੇ ਕਰਕੇ ਹੀ ਇਉਂ ਕੀਤਾ। ਇਹ ਠੀਕ ਨਹੀਂ ਹੈ। ਕਿਉਂ? ਆਓ ਦੇਖੀਏ।

ਇਹ ਠੀਕ ਹੈ ਕਿ ਧਾਰਮਿਕ ਵਿਅਕਤੀਆਂ ਵੱਲੋਂ ਦੇਸ਼-ਕੌਮ ਲਈ ਕੁਰਬਾਨੀਆਂ ਦਿੱਤੀਆਂ ਵੀ ਗਈਆਂ ਹਨ ਅਤੇ ਦਿੱਤੀਆਂ ਵੀ ਜਾ ਸਕਦੀਆਂ ਹਨ। ਪਰ ਇਸ ਤੋਂ ਇਹ ਅਰਥ ਨਹੀਂ ਕਿ ਉਨ੍ਹਾਂ ਨੇ ਕਿਸੇ ਧਾਰਮਿਕ ਨਿਸਚੇ ਕਰਕੇ ਅਜਿਹਾ ਕੀਤਾ। ਭਲਾਂ, ਅੰਗਰੇਜ਼ਾਂ ਵਿਰੁੱਧ ਜੱਦੋਜਹਿਦ ਵਿੱਚ ਵੱਖੋ-ਵੱਖਰੇ ਧਾਰਮਿਕ ਨਿਸਚਿਆਂ ਵਾਲਿਆਂ ਨੂੰ ਕੀ ਉਨ੍ਹਾਂ ਦੇ ਧਾਰਮਿਕ ਨਿਸਚਿਆਂ ਨੇ ਇਕੱਠੇ ਕੀਤਾ? ਨਹੀਂ, ਸਗੋਂ ਉਹ(ਮੁਸਲਮਾਨ, ਹਿੰਦੂ, ਸਿੱਖ ਆਦਿ) ਆਪਣੇ ਧਾਰਮਿਕ ਨਿਸਚਿਆਂ ਕਰਕੇ ਤਾਂ ਭੜਕੇ ਜਾਂ ਭੜਕਾਏ ਹੋਏ ਆਪਸ ਵਿੱਚ ਇੱਕ ਦੂਜੇ ਦੇ ਖ਼ੂਨ ਦੀ ਹੋਲੀ ਖੇਡ ਰਹੇ ਸਨ ਫ਼ਿਰ ਉਨ੍ਹਾਂ ਨੂੰ ਇਸ ਤਰ੍ਹਾਂ ਦੇ ਕੁਕਰਮ ਤੋਂ ਵਰਜਕੇ ਇੱਕ ਥੜੇ 'ਤੇ ਇਕੱਠੇ ਹੋਣ ਲਈ ਕਿਹੜੀ ਸ਼ੈਅ ਪ੍ਰੇਰਦੀ ਸੀ? ਸਾਫ਼ ਹੀ, ਉਹ ਸੀ ਅੰਗਰੇਜ਼ਾਂ ਦੁਆਰਾ ਸਾਡੀ ਕੌਮ ਦੀ ਲੁੱਟ ਅਤੇ ਗੁਲਾਮੀ ਵਾਲੀ ਹਾਲਤ ਤੋਂ ਛੁਟਕਾਰਾ ਪਾਉਣ ਦੀ ਚਾਹਤ। ਇੱਕੋ ਥੜੇ 'ਤੇ ਇਕੱਠੇ ਹੋਣ ਵਾਲੇ ਵੱਖੋ-ਵੱਖਰੇ ਧਾਰਮਿਕ ਨਿਸਚਿਆਂ ਵਾਲੇ ਲੋਕ ਜਦੋਂ ਇੱਧਰ ਧਿਆਨ ਮਾਰਦੇ ਸਨ ਤਾਂ ਉਹ ਅਜਿਹਾ ਕਰਦੇ ਸਨ। ਕਾਂਗਰਸ ਵਿੱਚ ਸਭ ਧਰਮਾਂ ਦੇ ਲੋਕ ਸ਼ਾਮਲ ਸਨ। ਇਸੇ ਤਰ੍ਹਾਂ 1912-14 ਦੇ ਗਦਰੀ ਬਾਬਿਆਂ ਨੇ 'ਚ ਧਾਰਮਿਕ ਅਜੰਡਾ ਹੀ ਕੱਢਿਆ ਹੋਇਆ ਸੀ। ਇਸ ਤੋਂ ਅੱਗੇ ਕਾਕੋਰੀ ਕੇਸ ਦਾ ਸ਼ਹੀਦ ਰਾਮ ਪ੍ਰਸ਼ਾਦ ਬਿਸਮਿਲ ਗੀਤਾ ਦੇ ਸ਼ਲੋਕਾਂ ਦਾ ਉਚਾਰਨ ਕਰਦਾ ਹੋਇਆ ਅੰਗਰੇਜ਼ਾਂ ਦੀ ਫਾਂਸੀ ਚੁੰਮਦਾ ਹੈ ਅਤੇ ਅਸ਼ਫਾਕ ਉੱਲਾ ਖਾਂ ਕੁਰਾਨ ਹੱਥ 'ਚ ਲੈ ਕੇ ਫਾਂਸੀ ਚੁੰਮਦਾ ਹੈ। ਦੋਨੋਂ ਵੱਖੋ-ਵੱਖਰੇ ਧਰਮਾਂ ਦੇ ਸਨ। ਇਸ ਤੋਂ ਭਲੀ-ਭਾਂਤ ਦੇਖਿਆ ਜਾ ਸਕਦਾ ਹੈ ਕਿ ਉਨ੍ਹਾਂ ਦਾ ਪ੍ਰੇਰਨਾ ਦਾ ਸੋਮਾ ਧਾਰਮਿਕ ਨਿਸਚਾ ਨਹੀਂ ਬਲਕਿ ਅੰਗਰੇਜ਼ਾਂ ਤੋਂ ਆਜ਼ਾਦੀ ਹਾਸਲ ਕਰਨਾ ਸੀ। ਜੇਕਰ ਇਸਤੋਂ ਵੀ ਪਿੱਛੇ ਜਾਈਏ ਤਾਂ ਦੇਖਦੇ ਹਾਂ ਕਿ ਬੰਦਾ ਸਿੰਘ ਬਹਾਦਰ ਦੀ ਫੌਜ ਵਿੱਚ ਇਸਲਾਮ ਧਰਮ ਵਾਲੇ ਵੀ ਸ਼ਾਮਲ ਸਨ ਜੋ ਆਪਣੇ ਹੀ ਧਰਮ ਨੂੰ ਮੰਨਣ ਵਾਲੀ ਹਕੂਮਤ ਖਿਲਾਫ ਲੜੇ, ਸ਼ਹੀਦ ਹੋਏ। ਉਨ੍ਹਾਂ ਦੀ ਪ੍ਰੇਰਨਾ ਜੇਕਰ ਧਾਰਮਿਕ ਨਿਸਚਾ ਹੁੰਦਾ ਤਾਂ ਉਹ ਆਪਣੇ ਹੀ ਇਸਲਾਮ ਧਰਮ ਖਿਲਾਫ ਨਾ ਲੜਦੇ। ਉਨ੍ਹਾਂ ਦੀ ਪ੍ਰੇਰਨਾ ਦਾ ਸੋਮਾ 'ਜ਼ਮੀਨ ਹਲਵਾਹਕ ਦੀ' ਨਾਅਰਾ ਸੀ, ਸੋ ਧਾਰਮਿਕ ਵਿਅਕਤੀਆਂ ਵੱਲੋਂ ਇਤਿਹਾਸ ਵਿੱਚ ਦਿੱਤੀਆਂ ਕੁਰਬਾਨੀਆਂ ਦੀਆਂ ਮਿਸਾਲਾਂ ਜਦੋਂ ਆਉਂਦੀਆਂ ਹਨ ਤਾਂ ਦੇਖਿਆ ਇਹ ਜਾਣਾ ਚਾਹੀਦਾ ਹੁੰਦਾ ਹੈ ਕਿ ਉਨ੍ਹਾਂ ਵਿਚਲਾ ਅਸਲੀ ਤੱਤ ਕੀ ਹੈ? ਜਦੋਂ ਕੋਈ ਇਹ ਦੇਖਦਾ ਹੈ ਤਾਂ ਸਾਫ ਤੌਰ 'ਤੇ ਇਸ ਸਿੱਟੇ 'ਤੇ ਪਹੁੰਚਦਾ ਹੈ ਕਿ ਉਸ ਸਮੇਂ ਉਨ੍ਹਾਂ ਦੀ ਪ੍ਰੇਰਨਾ ਦਾ ਸੋਮਾ ਸਿਆਸੀ(ਜਮਾਤੀ) ਹੁੰਦਾ ਹੈ। ਅਸਲ ਵਿੱਚ ਉਪਰੋਂ ਦੇਖਣ 'ਚ ਲਗਦੀਆਂ ਧਾਰਮਿਕ ਜੰਗਾਂ ਹੁੰਦੀਆਂ ਹੀ ਜਮਾਤੀ ਜੰਗਾਂ ਹਨ। ਹਾਂ, ਉਹ ਧਾਰਮਿਕ ਇਨਸਾਨ ਸਖ਼ਤ ਮੁਸੀਬਤਾਂ ਦਾ ਸਾਹਮਣਾ ਕਰਨ ਲਈ ਮਨੋਵਿਗਿਆਨਕ ਤੌਰ 'ਤੇ ਹੌਂਸਲਾ ਆਪੋ-ਆਪਣੇ ਧਾਰਮਿਕ ਨਿਸਚੇ ਤੋਂ ਜ਼ਰੂਰ ਲੈਂਦੇ ਹਨ। ਪਰ ਕਿਸੇ ਉਦੇਸ਼ ਤੋਂ ਪ੍ਰੇਰਿਤ ਹੋ ਕੇ ਜਦੋਜਹਿਦ ਕਰਨੀ ਅਤੇ ਉਸ ਲਈ ਆਪਣੇ ਧਰਮ ਤੋਂ ਹੌਂਸਲਾ ਲੈਣਾ ਇੱਕੋ ਗੱਲ ਨਹੀਂ ਬਣ ਜਾਂਦੀ।

ਸੋ ਧਾਰਮਿਕ ਵਿਅਕਤੀਆਂ ਦੁਆਰਾ ਦੇਸ਼, ਕੌਮ ਅਤੇ ਲੋਕਾਂ ਦੀ ਲੁੱਟ, ਉਨ੍ਹਾਂ ਤੇ ਹੁੰਦੇ ਜ਼ਬਰ ਅਤੇ ਹਰ ਕਿਸਮ ਦੇ ਅਨਿਆਂ ਖਿਲਾਫ ਜੱਦੋਜਹਿਦ ਕਰਦਿਆਂ ਦਿੱਤੀਆਂ ਸ਼ਹਾਦਤਾਂ ਨੂੰ ਧਾਰਮਿਕ ਨਿਸਚੇ ਵਜੋਂ ਨਹੀਂ ਬਲਕਿ ਆਪਣੇ ਸਮੇਂ ਦੀਆਂ ਹਾਲਤਾਂ ਦੇ ਸਿਆਸੀ ਕਰਮ ਵਜੋਂ ਦਿੱਤੀਆਂ ਸ਼ਹਾਦਤਾਂ ਵਜੋਂ ਦੇਖਿਆ ਜਾਣਾ ਚਾਹੀਦਾ ਹੈ।

ਕੀ ਧਾਰਮਿਕ ਨਿਸਚੇ ਵਾਲੇ ਜਾਂ ਕਿਸੇ ਵੀ ਹੋਰ ਇਨਸਾਨ ਨੂੰ ਕਿਸੇ ਵੀ ਕਿਸਮ ਦੀ ਜੱਦੋ ਜਹਿਦ 'ਚ ਹਿੱਸਾ ਲੈਂਦਿਆਂ ਮੌਤ ਹੋਣ 'ਤੇ ਸ਼ਹੀਦ ਕਿਹਾ ਜਾ ਸਕਦਾ ਹੈ? ਨਹੀਂ। ਇਸ ਦਾ ਜਵਾਬ ਸਿੱਖਾਂ ਦੇ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਔਰੰਗਜ਼ੇਬ ਵਿਰੁੱਧ ਆਪਣੀ ਲੜਾਈ

...ਬਾਕੀ ਸਫ਼ਾ 14 'ਤੇ





# ਗ੍ਰਹਿਆਂ ਦੀ ਗਿਣਤੀ-ਇੱਕ ਅਜਬ ਵਿਵਾਦ

ਡਾ. ਡੀ. ਪੀ. ਸਿੰਘ

ਪਿਛਲੇ ਦਿਨੀਂ ਸੂਰਜ-ਮੰਡਲ ਦੇ ਗ੍ਰਹਿਆਂ ਦੀ ਗਿਣਤੀ ਬਾਰੇ ਅਖ਼ਬਾਰਾਂ ਵਿਚ ਕਾਫੀ ਚਰਚਾ ਰਹੀ। ਸੰਨ 1930 ਵਿਚ ਪਲੂਟੋ ਦੀ ਖੋਜ ਤੋਂ ਬਾਅਦ, 23 ਅਗਸਤ 2006 ਤੱਕ ਸੂਰਜ ਮੰਡਲ ਵਿਚ ਗ੍ਰਹਿਆਂ ਦੀ ਗਿਣਤੀ ਨੌਂ ਹੀ ਮੰਨੀ ਜਾਂਦੀ ਰਹੀ। ਬੇਸ਼ਕ 29 ਜੁਲਾਈ 2005 ਨੂੰ ਨੇਪਚੂਨ ਗ੍ਰਹਿ ਤੋਂ ਪਾਰਲੇ ਖੇਤਰ ਵਿਖੇ ਲੱਭੇ ਪੁਲਾੜੀ ਪਿੰਡ 'ਏਰਿਸ' ਨੂੰ ਦਸਵੇਂ ਗ੍ਰਹਿ ਦਾ ਦਰਜਾ ਦੇਣ ਦਾ ਚਰਚਾ ਵੀ ਖ਼ੂਬ ਗਰਮ ਰਿਹਾ। ਪਰ 24 ਅਗਸਤ 2006 ਨੂੰ ਚੈੱਕ ਗਣਰਾਜ ਦੇ ਸ਼ਹਿਰ ਪ੍ਰਾਗ ਵਿਖੇ ਹੋਈ। ਅੰਤਰ-ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਦੀ ਮੀਟਿੰਗ ਨੇ ਤਾਂ ਇਸ ਸੰਖਿਆ ਨੂੰ ਅੱਠ ਅੰਕ ਉਤੇ ਹੀ ਸੀਮਿਤ ਕਰ ਦਿੱਤਾ। ਇੰਝ 2002 ਵਿਚ ਲੱਭੇ ਗਏ ਪੁਲਾੜੀ ਪਿੰਡ 'ਕੂਅਓਰ' ਅਤੇ ਸੰਨ 2004 ਵਿਚ ਲੱਭੇ ਗਏ ਪੁਲਾੜੀ ਪਿੰਡ 'ਸੈਡਨਾ' ਦਾ ਗਿਆਰ੍ਹਵੇਂ ਤੇ ਬਾਰ੍ਹਵੇਂ ਗ੍ਰਹਿ ਵਜੋਂ ਮੰਨੇ ਜਾਣ ਦਾ ਦਾਅਵਾ ਵੀ ਖਾਰਜ ਹੋ ਗਿਆ। ਆਖਰ ਗ੍ਰਹਿਆਂ ਦੀ ਗਿਣਤੀ ਦਾ ਇਹ ਰਾਮ-ਰੌਲਾ ਕਿਉਂ ਤੇ ਕਿਵੇਂ ਪਿਆ ? ਇਸ ਦਾ ਮੌਜੂਦਾ ਹੱਲ ਕੀ ਹੈ ? ਆਉ ਜਾਣੀਏ।

ਸੂਰਜ ਇਕ ਤਾਰਾ ਹੈ। ਇਸ ਗਿਰਦ ਅਨੇਕ ਗ੍ਰਹਿ, ਐਸਟਰਾਇਡ, ਉਲਕਾ ਪਿੰਡ ਤੇ ਬੋਦੀ ਵਾਲੇ ਤਾਰੇ ਆਦਿ ਚੱਕਰ ਲਗਾ ਰਹੇ ਹਨ। ਇਹ ਸਾਰੀਆਂ ਪੁਲਾੜੀ ਵਸਤੂਆਂ ਸੂਰਜੀ ਪਰਿਵਾਰ ਦੀਆਂ ਮੈਂਬਰ ਹਨ। ਸੂਰਜ ਗਿਰਦ ਲਗਾ ਰਹੀ ਵੱਡ-ਆਕਾਰੀ ਪੁਲਾੜੀ ਵਸਤੂ ਨੂੰ ਗ੍ਰਹਿ ਕਿਹਾ ਜਾਂਦਾ ਹੈ। ਇਸ ਪ੍ਰੀਭਾਸ਼ਾ ਅਨੁਸਾਰ ਸੰਨ 1929 ਤੱਕ ਸੂਰਜ ਗਿਰਦ ਅੱਠ ਗ੍ਰਹਿ ਚੱਕਰ ਲਗਾ ਰਹੇ ਮੰਨੇ ਜਾਂਦੇ ਸਨ। ਜਿਨ੍ਹਾਂ ਦਾ ਸੂਰਜ ਵੱਲੋਂ ਕ੍ਰਮ-ਅਨੁਸਾਰ ਨਾਮ ਮਰਕਰੀ (ਬੁੱਧ), ਵੀਨਸ (ਸ਼ੁੱਕਰ), ਅਰਥ (ਪ੍ਰਿਥਵੀ), ਮਾਰਸ (ਮੰਗਲ), ਜੁਪੀਟਰ (ਬ੍ਰਹਿਸਪਤ), ਸੇਚੁਰਨ (ਸ਼ਨੀ), ਯੁਰੇਨਸ (ਮਰੁਣ) ਤੇ ਨੈਪਚੂਨ (ਵਰੁਣ) ਹੈ।

ਸੰਨ 1930 ਵਿਚ ਸੂਰਜ ਮੰਡਲ ਵਿਚ ਨੌਂਵੇਂ ਗ੍ਰਹਿ ਪਲੂਟੋ (ਯਮ) ਦੀ ਖੋਜ ਕਰ ਲਈ ਗਈ। ਰਸਾਇਣ ਵਿਗਿਆਨੀਆਂ ਨੇ ਤਾਂ ਨਵੇਂ ਖੋਜੇ ਰਸਾਇਣੀ ਤੱਤਾਂ, ਜਿਨ੍ਹਾਂ ਦਾ ਪਰਮਾਣੂਵੀ ਅੰਕ 92,93 ਅਤੇ 94 ਸੀ, ਦੇ ਨਾਮ ਵੀ ਯੁਰੇਨਸ, ਨੇਪਚੂਨ ਤੇ ਪਲੂਟੋ ਗ੍ਰਹਿਆਂ ਦੇ ਨਾਮ ਉਤੇ ਕ੍ਰਮਵਾਰ ਯੂਰੇਨੀਅਮ, ਨੇਪਚੂਨੀਅਮ ਅਤੇ ਪਲੂਟੋਨੀਅਮ ਰੱਖ ਦਿੱਤਾ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਦੌਰਾਨ ਦੂਰ ਪੁਲਾੜ ਵਿਚ ਭੇਜੇ ਗਏ ਪੁਲਾੜੀ ਖੋਜ ਵਾਹਣਾਂ – 'ਪਾਇਨੀਅਰ-10' ਅਤੇ 'ਪਾਇਨੀਅਰ–11' ਉਤੇ ਲਗਾਈ 'ਧਾਤ ਦੀ ਪੱਟੀ' (ਪਲੇਕ) ਉਤੇ ਵੀ ਪਲੂਟੋ ਨੂੰ ਇਕ ਗ੍ਰਹਿ ਵਜੋਂ ਦਰਸਾਇਆ ਗਿਆ। ਇੰਜ ਹੀ ਇਸੇ ਦਹਾਕੇ ਦੌਰਾਨ ਭੇਜੇ ਗਏ ਪੁਲਾੜੀ ਮਿਸ਼ਨਾਂ 'ਵਾਇਯਰ-1' ਅਤੇ 'ਵਾਇਯਰ-2' ਵਿਚ ਸ਼ਾਮਿਲ ਕੀਤੇ 'ਵਾਇਯਰ ਗੋਲਡਨ ਰਿਕਾਰਡ' ਉਤੇ ਅੰਕਿਤ ਪ੍ਰਤਿਬਿੰਬ ਵਿਚ ਵੀ ਪਲੂਟੋ ਨੂੰ ਸੂਰਜ ਮੰਡਲ ਦੇ ਨੋਵੇਂ ਗ੍ਰਹਿ ਵਜੋਂ ਮਾਨਤਾ ਦਿਤੀ ਗਈ। ਗੱਲ ਕੀ ਵੀਹਵੀਂ ਸਦੀ ਦੇ ਅੰਤਲੇ ਸਾਲਾਂ ਤੱਕ ਸੂਰਜ ਮੰਡਲ ਦੇ ਨੌਂਵੇਂ ਗ੍ਰਹਿ ਵਜੋਂ ਪਲੂਟੋ ਨੂੰ ਵਿਸ਼ਵ-ਵਿਆਪੀ ਮਾਨਤਾ ਪ੍ਰਾਪਤ ਸੀ।

ਪੁਲਾੜੀ ਖੋਜ ਨਾਲ ਸੰਬੰਧਤ ਦੂਰਬੀਨਾਂ ਦੇ ਨਿਰੰਤਰ ਵਿਕਾਸ ਕਾਰਨ ਇੱਕੀਵੀਂ ਸਦੀ ਦੇ ਆਰੰਭ ਵਿਚ ਵਿਗਿਆਨੀਆਂ ਨੇ ਨੇਪਚੂਨ ਗ੍ਰਹਿ ਤੋਂ ਪਰ੍ਹੇ ਅਨੇਕ ਪੁਲਾੜੀ ਪਿੰਡਾਂ ਦੀ ਪਛਾਣ ਕਰ ਲਈ। ਇਨ੍ਹਾਂ ਪੁਲਾੜੀ ਪਿੰਡਾਂ ਵਿਚੋਂ ਕਈ ਤਾਂ ਪਲੂਟੋ ਗ੍ਰਹਿ ਦੇ ਆਕਾਰ ਜਿੰਨੇ ਵੱਡੇ ਆਕਾਰ ਵਾਲੇ ਵੀ ਹਨ। ਸੰਨ 2002 ਵਿਚ 'ਕੁਆਓਰ' ਨਾਮੀ ਪੁਲਾੜੀ ਪਿੰਡ ਦੀ ਹੋਂਦ ਦਾ ਪਤਾ ਲਗਾ ਜਿਸ ਦਾ ਵਿਆਸ 1280 ਕਿਲੋਮੀਟਰ ਹੈ। ਇੰਝ ਇਹ ਪੁਲਾੜੀ ਪਿੰਡ ਪਲੂਟੋ ਦੇ ਆਕਾਰ ਦੇ ਅੱਧ ਨਾਲੋਂ ਵੱਡਾ ਹੈ। ਕਿਉਂਕਿ ਪਲੂਟੋ ਦਾ ਵਿਆਸ 2320 ਕਿਲੋਮੀਟਰ ਹੈ। ਸੰਨ 2004 ਵਿਚ ਵਿਗਿਆਨੀਆਂ ਨੇ ਪਲੂਟੋ ਦੇ ਨੇੜਲੇ ਪੁਲਾੜੀ ਖੇਤਰ ਵਿਖੇ 'ਸੈਡਨਾ' ਨਾਮੀ ਪੁਲਾੜੀ ਪਿੰਡ ਦਾ ਪਤਾ ਲਗਾ ਲਿਆ ਜਿਸ ਦਾ ਵਿਆਸ 1800 ਕਿਲੋਮੀਟਰ ਦੇ ਲਗਭਗ ਹੈ।

29 ਜੁਲਾਈ 2005 ਨੂੰ ਨੈਪਚੂਨ ਗ੍ਰਹਿ ਤੋਂ ਪਾਰਲੇ ਖੇਤਰ ਵਿਖੇ 'ਏਰਿਸ' ਨਾਮੀ ਪੁਲਾੜੀ ਪਿੰਡ ਦੀ ਹੋਂਦ ਦਾ ਪਤਾ ਲੱਗਾ। ਇਸ ਪੁਲਾੜੀ ਪਿੰਡ ਦਾ ਵਿਆਸ ਪਲੂਟੋ ਦੇ ਵਿਆਸ ਤੋਂ ਥੋੜ੍ਹਾ ਵੱਡਾ ਹੈ। ਤਾਰਾ-ਵਿਗਿਆਨੀਆਂ ਤੇ ਸਮਾਚਾਰ ਪੱਤਰਾਂ ਨੇ 'ਏਰਿਸ' ਦੀ ਖੋਜ ਨੂੰ ਪਹਿਲਾਂ ਪਹਿਲ 'ਦਸਵੇਂ ਗ੍ਰਹਿ' ਦੀ ਖੋਜ ਵਜੋਂ ਐਲਾਨਿਆ। ਬੇਸ਼ਕ ਅਜੇ 'ਏਰਿਸ' ਨੂੰ ਗ੍ਰਹਿ ਵਜੋਂ ਸਰਬ-ਪ੍ਰਵਾਨਿਤ ਮਾਨਤਾ ਦੇਣ ਦਾ ਮਾਮਲਾ ਵਿਚਾਰ ਅਧੀਨ ਹੀ ਸੀ।

ਕੁਝ ਮਾਹਿਰਾਂ ਦਾ ਵਿਚਾਰ ਸੀ ਕਿ 'ਏਰਿਸ' ਦੀ ਖੋਜ ਪਿਛੋਂ ਪਲੂਟੋ ਛੋਟੇ ਆਕਾਰ ਕਾਰਣ ਇਕ 'ਗ੍ਰਹਿ' ਵਜੋਂ ਮਾਨਤਾ ਦਾ ਹੱਕਦਾਰ ਨਹੀਂ ਹੈ ਸਗੋਂ ਇਸ ਨੂੰ 'ਛੋਟਾ ਗ੍ਰਹਿ' ਕਹਿਣਾ ਚਾਹੀਦਾ ਹੈ। ਇੰਜ ਸੂਰਜ-ਮੰਡਲ ਵਿਚ ਨੌਂ ਗ੍ਰਹਿ ਹੋਣ ਜਾਂ ਦਸ ਜਾਂ ਫਿਰ ਦਸ ਤੋਂ ਵੀ ਵੱਧ ਹੋਣ ਜਾਂ ਸਿਰਫ ਅੱਠ, ਇਨ੍ਹਾਂ ਸਾਰੀਆਂ ਸੰਭਾਵਨਾਵਾਂ ਉਤੇ ਵਿਚਾਰ ਕਰਨ ਲਈ ਅਤੇ ਗ੍ਰਹਿਆਂ ਨਾਲ ਸੰਬੰਧਤ ਵਧੇਰੇ ਢੁਕਵੀਂ ਪ੍ਰੀਭਾਸ਼ਾ ਨਿਸਚਿਤ ਕਰਨ ਲਈ ਅੰਤਰ-ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਨੇ ਸੰਨ 2005 ਵਿਚ 19 ਮੈਂਬਰਾਂ ਦੀ ਇਕ ਕਮੇਟੀ ਦਾ ਗਠਨ ਕੀਤਾ।

16 ਅਗਸਤ 2006 ਨੂੰ ਅੰਤਰ-ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਨੇ, ਉਪਰੋਕਤ ਕਮੇਟੀ ਵਲੋਂ ਸੁਝਾਏ ਤਿੰਨ ਹੱਲਾਂ ਵਿਚੋਂ ਦੂਸਰੇ ਨੰਬਰ ਵਾਲੇ ਹੱਲ ਨੂੰ ਤਰਜ਼ੀਹ ਦਿੰਦੇ ਹੋਏ 'ਗ੍ਰਹਿ' ਦੀ ਨਵੀਂ ਪ੍ਰੀਭਾਸ਼ਾ ਇੰਝ ਬਿਆਨ ਕੀਤੀ : ਗ੍ਰਹਿ ਇਕ ਅਜਿਹਾ ਪੁਲਾੜੀ ਪਿੰਡ ਹੁੰਦਾ ਹੈ –

(ੳ) ਜਿਸ ਦਾ ਪੁੰਜ ਏਨਾ ਹੋਵੇ ਕਿ ਉਸਦੀ ਆਪਣੀ ਗੁਰੂਤਾ ਖਿੱਚ ਕਾਰਣ ਉਹ ਗੋਲਾਕਾਰ ਸ਼ਕਲ ਵਿਚ ਆਇਆ ਹੋਵੇ।

(ਅ) ਇਹ ਇਕ ਤਾਰੇ ਗਿਰਦ ਪਰਕਰਮਾ ਕਰਦਾ ਹੋਵੇ ਅਤੇ ਨਾ ਤਾਂ ਆਪ ਤਾਰਾ ਹੋਵੇ ਤੇ ਨਾ ਹੀ ਕਿਸੇ ਗ੍ਰਹਿ ਦਾ ਉਪ-ਗ੍ਰਹਿ।

ਇਸ ਪ੍ਰੀਭਾਸ਼ਾ ਅਨੁਸਾਰ ਸੂਰਜ-ਮੰਡਲ ਵਿਚ ਮੌਜੂਦ ਪਹਿਲੇ ਨੌਂ ਗ੍ਰਹਿਆਂ ਤੋਂ ਇਲਾਵਾ ਤਿੰਨ ਹੋਰ ਪੁਲਾੜੀ ਪਿੰਡਾਂ ਨੂੰ 'ਗ੍ਰਹਿ' ਦਾ ਦਰਜਾ ਦਿੱਤੇ ਜਾਣ ਦਾ ਸੁਝਾਅ ਸੀ। ਇਹ ਪੁਲਾੜੀ ਪਿੰਡ ਸਨ : ਸੇਰੇਸ

ਸ਼ਾਰੋਨ (ਪਲੂਟੋ ਦਾ ਇਕ ਚੰਨ : ਨਵੀਂ ਪ੍ਰੀਭਾਸ਼ਾ ਅਨੁਸਾਰ ਪਲੂਟੋ-ਸ਼ਾਰੋਨ ਨੂੰ ਗ੍ਰਹਿਆਂ ਦੇ ਜੁੱਟ ਵਜੋਂ ਮਾਨਤਾ ਪ੍ਰਾਪਤ ਹੋਣੀ ਸੀ।) ਅਤੇ ਏਰਿਸ। ਇੰਜ ਸਾਡੇ ਸੂਰਜ-ਮੰਡਲ ਵਿਚ ਗ੍ਰਹਿਆਂ ਦੀ ਗਿਣਤੀ ਬਾਰ੍ਹਾਂ ਤੱਕ ਪੁਜ ਜਾਣੀ ਸੀ।

ਪਰ ਉਪਰੋਕਤ ਪ੍ਰੀਭਾਸ਼ਾ ਕਾਰਣ ਇਕ ਨਵੀਂ ਸਮੱਸਿਆ ਪੈਦਾ ਹੋ ਗਈ। ਇਸ ਪ੍ਰੀਭਾਸ਼ਾ ਅਨੁਸਾਰ 12 ਹੋਰ ਪੁਲਾੜੀ ਪਿੰਡ ਸਮੇਂ ਨਾਲ ਗ੍ਰਹਿ ਵਜੋਂ ਮਾਨਤਾ ਪ੍ਰਾਪਤੀ ਦੀ ਦੌੜ ਵਿਚ ਸ਼ਰੀਕ ਹੋਣ ਦਾ ਅੰਦਾਜ਼ਾ ਸੀ। ਸੈਡਨਾ ਤੇ ਏਰਿਸ ਦੇ ਖੋਜੀ ਮਾਈਕ ਬ੍ਰਾਊਨ ਦਾ ਕਹਿਣਾ ਹੈ ਕਿ ਸੂਰਜ ਮੰਡਲ ਵਿਚ ਮੌਜੂਦ ਘੱਟੋ-ਘੱਟ 53 ਜਾਣੀਆਂ-ਪਛਾਣੀਆਂ ਪੁਲਾੜੀ ਵਸਤੂਆਂ ਉਪਰੋਕਤ ਪ੍ਰੀਭਾਸ਼ਾ ਅਨੁਸਾਰ ਗ੍ਰਹਿ ਵਜੋਂ ਮਾਨਤਾ ਪ੍ਰਾਪਤੀ ਦੀਆਂ ਹੱਕਦਾਰ ਹਨ ਤੇ ਸੂਰਜ ਮੰਡਲ ਦੇ ਪੂਰੇ ਸਰਵੇਖਣ ਪਿਛੋਂ ਤਾਂ ਇਹ ਗਿਣਤੀ 200 ਤੋਂ ਵੀ ਵੱਧ ਜਾਣ ਦਾ ਅੰਦਾਜ਼ਾ ਹੈ।

18 ਅਗਸਤ 2006 ਨੂੰ ਵਿਸ਼ਵ ਦੀ ਸਭ ਤੋਂ ਵੱਡੀ 'ਗ੍ਰਹਿ-ਵਿਗਿਆਨੀਆਂ ਦੀ ਅੰਤਰ-ਰਾਸ਼ਟਰੀ ਸੁਸਾਇਟੀ' ਨੇ ਗ੍ਰਹਿਆਂ ਦੀ ਉਪਰੋਕਤ ਪ੍ਰੀਭਾਸ਼ਾ ਦਾ ਸਮਰਥਨ ਕਰ ਦਿੱਤਾ। ਇਹ ਸੁਸਾਇਟੀ ਸੀ 'ਅਮਰੀਕਨ ਤਾਰਾ ਵਿਗਿਆਨਕ ਸੁਸਾਇਟੀ ਦਾ ਗ੍ਰਹਿ-ਵਿਗਿਆਨ ਵਿਭਾਗ।'

ਅੰਤਰ-ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਵਿਚ ਚਲ ਰਹੇ ਵਿਚਾਰ-ਵਟਾਂਦਰੇ ਨੂੰ ਯੂਰੂਗੁਏ () ਦੇ ਤਾਰਾ ਵਿਗਿਆਨੀਆਂ ਜੂਲੀਓ ਫਰਨਾਂਡੇਜ਼ ਅਤੇ ਗੋਨਜ਼ਾਲੋ ਟੈਨਕਰੇਡੀ ਨੇ ਸੋਧ ਦਿੰਦੇ ਹੋਏ 'ਗ੍ਰਹਿ' ਪਦ ਨੂੰ ਮੁੜ ਪ੍ਰਭਾਸ਼ਿਤ ਕਰਨ ਲਈ ਸੁਝਾਅ ਮੰਗਣ ਲਈ ਕਿਹਾ ਤਾਂ ਜੋ ਇਤਹਾਸਿਕ ਤੌਰ ਉਤੇ ਸੂਰਜ-ਮੰਡਲ ਦਾ ਅੰਗ ਮੰਨੇ ਜਾਂਦੇ ਰਵਾਇਤੀ ਨੌਂ ਗ੍ਰਹਿਆਂ ਦੇ ਪਾਰ ਵਸਤੂਆਂ ਨੂੰ ਵੀ ਸਹੀ ਨਾਮ ਤੇ ਵਰਗ ਦਿੱਤਾ ਜਾ ਸਕੇ।

24 ਅਗਸਤ 2006 ਨੂੰ ਚੈੱਕ ਗਣਰਾਜ ਦੇ ਪ੍ਰਾਗਾ ਸ਼ਹਿਰ ਵਿਖੇ, ਅੰਤਰ-ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਦੀ ਆਮ ਸਭਾ ਵਿਚ ਪ੍ਰਾਪਤ ਸੁਝਾਵਾਂ ਉਤੇ ਵੋਟਾਂ ਪਾਈਆਂ ਗਈਆਂ। ਜਿਸ ਵਿਚ ਸੂਰਜ-ਮੰਡਲ ਵਿਚ ਗ੍ਰਹਿ ਵਜੋਂ ਮਾਨਤਾ ਪ੍ਰਾਪਤ ਕਿਸੇ ਪੁਲਾੜੀ ਪਿੰਡ ਨੂੰ ਹੇਠ ਲਿਖੀਆਂ ਸ਼ਰਤਾਂ ਪੂਰੀਆਂ ਕਰਨਾ ਮਿਥਿਆ ਗਿਆ :

(1) ਇਹ ਪੁਲਾੜੀ ਪਿੰਡ ਸੂਰਜ ਗਿਰਦ ਪਰਕਰਮਾ ਕਰਦਾ ਹੋਵੇ।

(2) ਇਸ ਦਾ ਪੁੰਜ ਇੰਨਾਂ ਵਧੇਰੇ ਹੋਵੇ ਕਿ ਇਹ ਆਪਣੀ ਗੁਰੂਤਾ ਕਾਰਣ ਗੋਲਾਕਾਰ ਸ਼ਕਲ ਪ੍ਰਾਪਤ ਕਰ ਸਕਿਆ ਹੋਵੇ।

(3) ਇਸ ਨੇ ਆਪਣੇ ਪਰਕਰਮਾ ਪੱਥ ਦੇ ਆਲੇ-ਦੁਆਲੇ ਦਾ ਹਿੱਸਾ ਹੋਰ ਪੁਲਾੜੀ ਵਸਤੂਆਂ ਦੀ ਹੋਂਦ ਤੋਂ ਖਾਲੀ ਕਰ ਲਿਆ ਹੋਵੇ।

ਕੋਈ ਵੀ ਹੋਰ ਪੁਲਾੜੀ ਪਿੰਡ, ਜੋ ਉਪਰਲੀਆਂ ਸ਼ਰਤਾਂ ਵਿਚੋਂ ਪਹਿਲੀਆਂ ਦੋ ਸ਼ਰਤਾਂ ਹੀ ਪੂਰਾ ਕਰਦਾ ਹੋਵੇ ਤੇ ਖੁਦ ਕਿਸੇ ਗ੍ਰਹਿ ਦਾ ਉਪਗ੍ਰਹਿ ਨਾ ਹੋਵੇ, ਉਸ ਨੂੰ 'ਬੌਣਾ ਗ੍ਰਹਿ' ਕਿਹਾ ਜਾਣਾ ਨਿਸਚਿਤ ਕੀਤਾ ਗਿਆ। ਉਹ ਪੁਲਾੜੀ ਵਸਤੂ, ਜੋ ਉਪਰ ਦਿਤੀ ਪ੍ਰੀਭਾਸ਼ਾ ਦੀ ਪਹਿਲੀ ਸ਼ਰਤ ਹੀ ਮੰਨਦੀ ਹੈ ਤੇ ਕਿਸੇ ਗ੍ਰਹਿ ਦੀ ਉਪਗ੍ਰਹਿ ਨਹੀਂ ਹੈ, ਉਸ ਨੂੰ 'ਸੂਰਜ-ਮੰਡਲ ਦੀ ਛੋਟੀ ਵਸਤੂ' ਕਹਿਣਾ ਮਿਥਿਆ ਗਿਆ।

ਉਪਰੋਕਤ ਪ੍ਰੀਭਾਸ਼ਾ ਅਨੁਸਾਰ ਹੁਣ ਸਾਡੇ ਸੂਰਜ ਮੰਡਲ ਵਿਚ ਅੱਠ ਗ੍ਰਹਿ; ਬੁੱਧ, ਸ਼ੁੱਕਰ, ਧਰਤੀ, ਮੰਗਲ, ਬ੍ਰਹਿਸਪਤ, ਸ਼ਨੀ, ਯੁਰੇਨਸ ਤੇ ਨੈਪਚੂਨ ਹਨ ਅਤੇ ਅੱਠ ਬੌਣੇ ਗ੍ਰਹਿ ਹਨ; ਪਲੂਟੋ, ਏਰਿਸ, ਸ਼ਾਰੋਨ, ਸੇਰੇਸ, ਕੁਆਓਰ, ਸੈਡਨਾ, ਸੈਂਟਾ ਅਤੇ ਈਸਟਰਬੰਨੀ, ਆਪੋ ਆਪਣੇ ਚੰਨਾ ਸਮੇਤ। ਇਸ ਤੋਂ ਇਲਾਵਾ 'ਸੂਰਜ-ਮੰਡਲ' ਦੀਆਂ ਛੋਟੀਆਂ ਵਸਤੂਆਂ ਵਿਚ ਸ਼ਾਮਿਲ ਹਨ; ਅਨੇਕ ਐਸਟਰਾਇਡ, ਦੁੰਮਦਾਰ ਤਾਰੇ ਤੇ ਉਲਕਾ ਪਿੰਡ।

ਸੰ 2006 ਵਿਚ ਸੁਝਾਈ 'ਗ੍ਰਹਿ' ਦੀ ਪ੍ਰੀਭਾਸ਼ਾ ਸਿਰਫ ਸੂਰਜ ਮੰਡਲ ਦੇ ਮੈਂਬਰਾਂ ਉਤੇ ਹੀ ਲਾਗੂ ਹੁੰਦੀ ਹੈ। ਇਹ ਪ੍ਰੀਭਾਸ਼ਾ ਸੂਰਜ ਮੌਜੂਦ ਗ੍ਰਹਿਆਂ ਬਾਰੇ ਕੁਝ ਚਰਚਾ ਨਹੀਂ ਕਰਦੀ। ਸੂਰਜ-ਮੰਡਲ ਤੋਂ ਬਾਹਰ ਮੌਜੂਦ ਗ੍ਰਹਿਆਂ ਨੂੰ ਐਕਸੋਪਲੇਨੇੱਟ ਕਿਹਾ ਜਾਂਦਾ ਹੈ ਤੇ ਉਨ੍ਹਾਂ ਬਾਰੇ ਨਿਰਧਾਰਿਤ ਪ੍ਰੀਭਾਸ਼ਾ 2003 ਵਿਚ ਪ੍ਰਵਾਨਿਤ ਸੁਝਾਆਂ ਵਿਚ ਦਿੱਤੀ ਗਈ ਹੈ।

ਇੰਝ ਵਿਗਿਆਨਕ ਖੋਜ ਕਾਰਜਾਂ ਦੀਆਂ ਨਵੀਆਂ ਪ੍ਰਾਪਤੀਆਂ ਮੰਨੇ-ਪ੍ਰਮੰਨੇ ਤੇ ਇਤਹਾਸਿਕ ਤੱਥਾਂ ਨੂੰ ਉੱਥਲ-ਪੁੱਥਲ ਕਰ ਸਕਣ ਦੇ ਸਮਰਥ ਹੁੰਦੀਆਂ ਹਨ। ਆਉਣ ਵਾਲਾ ਸਮਾਂ ਹੋਰ ਕਿਹੜੇ ਨਵੇਂ ਤੱਥ ਪ੍ਰਗਟ ਕਰਦਾ ਹੈ ਇਸ ਸਵਾਲ ਦਾ ਜਵਾਬ, ਭਵਿੱਖ ਦੀ ਕੁੱਖ ਵਿਚ ਛਪਿਆ ਹੋਇਆ ਹੈ।

## ਇਉਂ ਵੀ ਹੁੰਦੈ !

ਪਿਛਲੇ ਦਿਨੀਂ ਕੋਟਕਪੂਰੇ ਦਾ ਇੱਕ ਹੋਣਹਾਰ ਨੌਜਵਾਨ ਜਿਸਦੀ ਸ਼ਾਦੀ ਵਿੱਚ ਸਿਰਫ ਇੱਕ ਹਫਤਾ ਬਾਕੀ ਸੀ, ਪੰਜਗਰਾਈਂ ਕੋਲ ਬੱਸ ਹਾਦਸੇ ਵਿੱਚ ਮਾਰਿਆ ਗਿਆ। ਲੜਕੇ ਦੀ ਮਾਤਾ ਨਾਲ ਨੇੜਲੇ ਸਬੰਧ ਹੋਣ ਕਾਰਨ ਮੈਂ ਵੀ ਅਫਸੋਸ ਕਰਨ ਗਈ।

ਦੁਰਘਟਨਾ ਕਾਰਣ ਸਾਰਾ ਪਰਿਵਾਰ ਬੜੇ ਗਹਿਰੇ ਸਦਮੇ ਵਿੱਚ ਸੀ। ਗੱਲਾਂ ਗੱਲਾਂ ਵਿੱਚ ਪਤਾ ਲੱਗਾ ਕਿ ਇੱਕ ਜੋਤਸ਼ੀ ਨੇ, ਹਾਦਸੇ ਤੋਂ ਕੁਝ ਦਿਨ ਪਹਿਲਾਂ ਲੜਕੇ ਦੇ ਵਿਆਹ ਬਾਰੇ ਭਵਿੱਖਬਾਣੀ ਕੀਤੀ ਸੀ। ਉਸ ਨੂੰ ਵਿਆਹ ਦਾ ਮਹੂਰਤ ਕੱਢਣ ਵਾਸਤੇ ਬੁਲਾਇਆ ਗਿਆ ਸੀ। ਜੋਤਸ਼ੀ ਜੀ ਨੇ ਲਗਨ ਦੇਖ ਕੇ ਵਿਆਹ ਦਾ ਸਮਾਂ 3-00 ਵਜੇ ਤੋਂ ਬਾਅਦ ਦਾ ਦੱਸਿਆ ਸੀ। ਕਿਹਾ ਸੀ ਕਿ ਲੜਕੀ ਤੇ ਲੜਕੇ ਦਾ ਵਿਆਹ ਬਹੁਤ ਸ਼ੁੱਭ ਹੈ। ਉਹਨਾਂ ਦਾ ਆਪਸੀ ਸਬੰਧ ਅਤੇ ਪਰਿਵਾਰ ਨਾਲ ਸਬੰਧ ਬਹੁਤ ਹੀ ਵਧੀਆ ਹੋਵੇਗਾ। ਜੋੜੀ ਖੁਸ਼ੀ ਭਰੀ ਜ਼ਿੰਦਗੀ ਬਤੀਤ ਕਰੇਗੀ। ਲੜਕਾ ਆਪਣੇ ਪਿਤਾ ਤੋਂ ਤਿੰਨ ਚਾਰ ਗੁਣਾ ਵੱਧ ਤਰੱਕੀ ਕਰੇਗਾ, ਵਗੈਰਾ ਵਗੈਰਾ।

ਇਸ ਘਟਨਾ ਤੋਂ ਬਾਅਦ ਭਵਿੱਖਬਾਣੀ ਵਾਲੇ ਜੋਤਸ਼ੀ ਜੀ ਵੀ ਅਫਸੋਸ ਕਰਨ ਆਏ ਤਾਂ ਲੜਕੇ ਦੀ ਮਾਤਾ ਜੀ ਤੈਸ਼ ਵਿੱਚ ਆ ਗਏ ਅਤੇ ਉਹਨਾਂ ਨੇ ਸੱਥਰ 'ਤੇ ਹੀ ਜੋਤਸ਼ੀ ਜੀ ਦੀ ਚੰਗੀ ਝਾੜ ਝੰਬ ਕੀਤੀ।





# ਵਿਲੱਖਣ ਜੰਗੀ ਮਸ਼ਕਾਂ

ਯਸ਼ਪਾਲ

ਇੱਕ ਵਾਰ ਦਾ ਬਣਿਆ ਵੈਰੀ ਸਦਾ ਹੀ ਵੈਰੀ ਰਹੇਗਾ, ਇਹ ਦੁਨਿਆਵੀ ਸੱਚ ਨਹੀਂ ਹੈ। ਮਨੁੱਖੀ ਸੁਭਾਅ ਦੀ ਚੰਚਲਤਾ ਤੇ ਕਮਜ਼ੋਰੀ ਬੜੇ ਹੀ ਅਜੀਬੋ ਗਰੀਬ ਸੰਗੀ ਬਣਾ ਲੈਂਦੀ ਹੈ। ਅੱਜ ਦਾ ਕੱਟੜ ਵੈਰੀ ਕੱਲ੍ਹ ਦਾ ਜਿਗਰੀ ਯਾਰ ਵੀ ਹੋ ਸਕਦਾ ਹੈ ਤੇ ਇਸ ਦੇ ਉਲਟ ਵੀ ਪ੍ਰੰਤੂ ਮਨੁੱਖੀ ਸਰੀਰ ਦੇ ਸੂਖ਼ਮ ਬ੍ਰਹਿਮੰਡ ਅੰਦਰ ਰੋਗ ਜਨਕ ਵੈਰੀ ਆਪਣੀ ਬਦਨੀਤ ਕਦੇ ਵੀ ਨਹੀਂ ਤਿਆਗਦੇ ਜੇ ਉਹ ਸਰੀਰ ਦੀਆਂ ਸੁਰੱਖਿਆ ਟੁਕੜੀਆਂ ਹੱਥੋਂ ਇੱਕ ਵਾਰ ਹਾਰ ਖਾ ਵੀ ਜਾਣ ਤਾਂ ਉਹ ਸਿਰਫ ਵਕਤੀ ਤੌਰ ਤੇ ਪਿੱਛੇ ਹਟਦੇ ਹਨ। ਇੱਕ ਵਾਰ ਤਾਂ ਦੜ ਵੱਟ ਕੇ ਬੈਠ ਜਾਂਦੇ ਹਨ ਪਰ ਸੰਭਵ ਮੌਕਾ ਮਿਲਦੇ ਹੀ ਮੁੜ ਸਿਰ ਚੁੱਕ ਲੈਂਦੇ ਹਨ। ਜਦ ਵੀ ਉਹਨਾਂ ਲਈ ਹਾਲਾਤ ਸੁਖਾਵੇਂ ਬਣਦੇ ਹਨ, ਉਹ ਵਾਰ ਵਾਰ ਹਮਲਾ ਕਰਦੇ ਹਨ।

**ਹਮਲਾਵਰ ਵੈਰੀ ਦੇ ਮੁਹਾਂਦਰੇ ਦੀ ਪੱਕੀ ਪਛਾਣ:** ਇਸ ਖ਼ਾਤਰ ਸਰੀਰ ਦੇ ਸੁਰੱਖਿਆ ਢਾਂਚੇ ਨੇ ਇੱਕ ਹੋਰ ਵਿਸ਼ੇਸ਼ ਲੱਛਣ ਗ੍ਰਹਿਣ ਕਰ ਲਿਆ ਹੈ ਜਿਸ ਨੂੰ ਸੁਰੱਖਿਆ ਪ੍ਰਤੀਰੋਧੀ ਯਾਦ-ਦਾਸ਼ਤ (Immunological memory) ਕਿਹਾ ਜਾਂਦਾ ਹੈ। ਇਹ ਯਾਦ-ਦਾਸ਼ਤ ਲਿੰਫ਼ ਸੈੱਲਾਂ ਨੂੰ ਇਸ ਯੋਗ ਬਣਾਉਂਦੀ ਹੈ ਕਿ ਉਹ ਹਮਲਾਵਰਾਂ ਨਾਲ ਹੋਈ ਪਹਿਲੀ ਝੜਪ ਨੂੰ ਚੇਤੇ ਰੱਖਦੇ ਹਨ ਤਾਂ ਜੋ ਉਹ ਨਵਾਂ ਹਮਲਾ ਕਰਨ ਦੀ ਜੁਅਰਤ ਨਾ ਕਰਨ ਤੇ ਇਹ ਸੂਖ਼ਮ ਯੋਧੇ ਤੇਜੀ ਨਾਲ ਲਾਮਬੰਦ ਹੋ ਸਕਣ ਤੇ ਵਧੇਰੇ ਤਾਕਤ ਤੇ ਮਜਬੂਤੀ ਨਾਲ ਹਮਲੇ ਨੂੰ ਪਛਾੜ ਸਕਣ। ਪਹਿਲੀ ਵਾਰ ਵੈਰੀ ਨੂੰ ਦੇਖਣ ਸਮੇਂ ਸਾਡੇ ਸਰੀਰ ਦੇ ਸੰਤਰੀ ਪਹਿਰੇਦਾਰ ਸੈੱਲਾਂ (ਲਿੰਫ਼ ਸੈੱਲ) ਨੂੰ ਤੇ (T.H.) ਸੈੱਲਾਂ ਨੂੰ ਵੀ ਇਹ ਯਕੀਨੀ ਬਣਾਉਣ 'ਚ ਕੁਝ ਸਮਾਂ ਲਗਦਾ ਹੈ ਕਿ ਘੁਸਪੈਠੀਆ ਵੈਰੀ ਹੀ ਹੈ। ਉਹਨਾਂ ਵੱਲੋਂ ਕਮਾਂਡ ਹੈੱਡ ਕੁਆਰਟਰ ਤੱਕ ਸੰਕੇਤ ਪਹੁੰਚਾਉਣ 'ਚ ਤੇ ਨਾਲ ਹੀ ਗੋਲੀ ਸਿੱਕਾ ਤਿਆਰ ਕਰਨ ਵਾਲੇ ਬੀ-ਸੈੱਲਾਂ ਨਾਲ ਸਰਗਰਮ ਤਾਲਮੇਲ ਕਰਨ 'ਚ ਕੁਝ ਸਮਾਂ ਹੋਰ ਲੰਘ ਜਾਂਦਾ ਹੈ। ਗੋਲੀ ਸਿੱਕਾ ਤਿਆਰ ਕਰਨ ਵਾਲੇ ਕਾਰਖਾਨੇ ਹੌਲੀ ਹੌਲੀ ਚਾਲ ਫੜਦੇ ਹਨ ਤੇ ਪੂਰੇ ਸਿਖ਼ਰ ਤੇ ਪਹੁੰਚਣ 'ਚ ਕੁਝ ਹੋਰ ਸਮਾਂ ਲਾਉਂਦੇ ਹਨ, ਜਿਸ ਦੇ ਸਿੱਟੇ ਵਜੋਂ ਵੈਰੀ ਦੇ ਹਮਲੇ ਦੀ ਪਹਿਲੀ ਠੀਕ ਇਤਲਾਹ ਮਿਲਣ ਦੇ ਬਾਵਜੂਦ ਕੁਝ ਸਮੇਂ ਲਈ ਲੋੜੀਂਦਾ ਜਵਾਬੀ ਪ੍ਰਤੀਕਰਮ ਨਹੀਂ ਹੁੰਦਾ।

ਇਸ ਸੁਸਤ ਦੌਰ ਤੋਂ ਬਾਅਦ ਐਂਟੀ ਬਾਡੀ (ਰੋਗ ਨਾਸ਼ਕ) ਮਿਜ਼ਾਈਲ ਆਪਣਾ ਜਲਵਾ ਦਿਖਾਉਣਾ ਸ਼ੁਰੂ ਕਰਦੇ ਹਨ। ਪਹਿਲਾਂ -ਪਹਿਲਾਂ ਇਕੱਲੇ-ਇਕੱਲੇ ਜਾਂ ਦੋ-ਦੋ 'ਚ ਇਹਨਾਂ ਐਂਟੀ ਬਾਡੀ ਮਿਜ਼ਾਈਲਾਂ ਦੇ ਜ਼ੋਰ ਫੜ੍ਹਨ 'ਤੇ ਪੂਰੀ ਤਾਕਤ ਨਾਲ ਟੱਕਰ ਲੈਣ 'ਚ ਹਫ਼ਤਾ ਜਾਂ ਦਸ ਦਿਨ ਵੀ ਲੰਘ ਸਕਦੇ ਹਨ ਫਿਰ ਜਾ ਕੇ ਘਮਸਾਨੀ ਯੁੱਧ ਸ਼ੁਰੂ ਹੁੰਦਾ ਹੈ। ਇਹ ਵੈਰੀ ਵੱਲੋਂ ਲਏ ਗਏ ਦਸਤਪੰਜੇ ਨਾਲ ਨਜਿੱਠਣ ਦੀ ਸ਼ੁਰੂਆਤ ਹੁੰਦੀ ਹੈ। ਵੈਰੀ ਨਿਸ਼ਚੇ ਹੀ ਤੇਜੀ ਨਾਲ ਅਲੋਪ ਹੋ ਜਾਂਦਾ ਹੈ ਪ੍ਰੰਤੂ ਕੁਝ ਟੀ-ਸੈੱਲ ਆਪਣੇ ਨਾਲ ਵੈਰੀ ਦੀ ਐਂਟੀਜਨੀ ਪਛਾਣ ਪੱਤਰ ਫੀਤੀ ਦਾ ਪੱਕਾ ਠੱਪਾ ਉਤਾਰ ਕੇ ਲੈ ਜਾਂਦੇ ਹਨ। ਇਹ ਯਾਦ-ਦਾਸ਼ਤ ਲੰਮਾ ਸਮਾਂ ਕਾਇਮ ਰਹਿੰਦੀ ਹੈ। ਕੁਝ ਮਾਮਲਿਆਂ 'ਚ ਤਾਂ ਵਿਅਕਤੀ ਦੇ ਸਾਰੇ ਜੀਵਨ ਕਾਲ ਤੱਕ ਜੇ ਵੈਰੀ ਸਬਕ ਨਹੀਂ ਸਿੱਖਦਾ ਤਾਂ ਤੇ ਮੁੜ ਹਮਲਾ ਕਰਨ ਦੀ ਹਿਮਾਕਤ ਕਰਦਾ ਹੈ ਤਾਂ ਇਹ ਯਾਦ-ਦਾਸ਼ਤ ਸੈੱਲ ਉਕਤ ਸਾਰੇ ਕਾਰਜ ਨੂੰ ਪਲ ਭਰ 'ਚ ਕਰ ਦਿੰਦੇ ਹਨ। ਚੌਕਸ ਬੀ.ਸੈੱਲ. ਲਾਮਬੰਦ ਹੋਣ ਤੇ ਵੈਰੀ ਉੱਪਰ ਧੜਾ-ਧੜ ਨਿਸ਼ਾਨਾ ਸੇਧਕ ਐਂਟੀ ਬਾਡੀ ਮਿਜ਼ਾਇਲਾਂ ਦਾਗਣ ਦਾ ਪ੍ਰੋਗਰਾਮ ਤੁਰੰਤ ਸ਼ੁਰੂ ਕਰ ਦਿੰਦੇ ਹਨ। ਸੈਕੰਡਰੀ ਸੁਰੱਖਿਆ ਪ੍ਰਤੀਰੋਧੀ ਪ੍ਰਤੀਕ੍ਰਿਆ ਦੇ ਨਾਂ ਨਾਲ ਜਾਣਿਆ ਜਾਂਦਾ ਇਹ ਯੁੱਧ ਇਸ ਵਾਰ ਵਧੇਰੇ ਪ੍ਰਚੰਡ ਹੁੰਦਾ ਹੈ ਪ੍ਰੰਤੂ ਹੁੰਦਾ ਥੋੜ੍ਹ ਚਿਰਾ ਹੀ ਹੈ। ਯਾਦ-ਦਾਸ਼ਤ ਸੈੱਲ ਆਪਣਾ ਕਾਰਜ ਬੜੀ ਪ੍ਰਬੀਨਤਾ ਨਾਲ ਨਿਭਾਉਂਦੇ ਹਨ ਚਾਹੇ ਮੀਜ਼ਾਈਲੀ ਜਵਾਬੀ ਹਮਲਾ ਕਰਨਾ ਹੋਵੇ ਜਾਂ ਟੈਂਕ ਯੁੱਧ ਟੁਕੜੀਆਂ ਵੀ ਨਾਲ ਲੈਣੀਆਂ ਹੋਣ। ਇਹ ਯਾਦ-ਦਾਸ਼ਤ ਉਚੇਰੀ ਖਾਸੀਅਤ ਨਾਲ ਲੈਸ ਹੁੰਦੀ ਹੈ। ਇਹ ਕੇਵਲ ਉਸੇ ਵੈਰੀ ਨਾਲ ਹੀ ਨਿਪਟਦੀ ਹੈ ਜਿਹੜਾ ਇੱਕ ਵਾਰ ਹਾਰ ਖਾਣ ਤੋਂ ਬਾਅਦ ਮੁੜ ਸ਼ਿਕਾਰ ਗਾਹ ਅੰਦਰ ਵੜਦਾ ਹੈ। ਜਿਹੜੇ ਵੈਰੀ ਇਲਾਕੇ ਅੰਦਰ ਪਹਿਲੀ ਵਾਰੀ ਹਮਲਾ ਕਰਦੇ ਹਨ ਉਹਨਾਂ ਨੂੰ ਸੁਸਤ ਤੇ ਰਤਾ ਪਛੜ ਕੇ ਹੋਈ ਮੁਢਲੀ ਜਵਾਬੀ ਪ੍ਰਤੀਕ੍ਰਿਆ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਸ ਨਾਲ ਉਹਨਾਂ ਨੂੰ ਕੁਝ ਕੁ ਲਾਹਾ ਮਿਲ ਜਾਂਦਾ ਹੈ।

**ਦੁਰਬਲ,ਨਕਲੀ ਵੈਰੀ ਦੇ ਮੁਹਾਂਦਰੇ ਦੀ ਪਛਾਣ ਟੀਕਾਕਰਨ (vaccination) ਰਾਹੀਂ :** ਸੁਰੱਖਿਆ ਪ੍ਰਤੀਰੋਧੀ ਯਾਦ-ਦਾਸ਼ਤ ਦਾ ਇਹ ਵਿਲੱਖਣ ਲੱਛਣ ਹੀ ਟੀਕਾਕਰਨ ਦੀ ਵਿਧੀ ਦਾ ਆਧਾਰ ਹੈ। ਟੀਕਾ ਲਾਉਣ ਦੀ ਕ੍ਰਿਆ ਇੱਕ ਤਰਾਂ ਨਾਲ ਫੌਜਾਂ ਨੂੰ ਲੜਾਈ ਲੜਨ ਲਈ ਤਿਆਰ-ਬਰ-ਤਿਆਰ ਰੱਖਣ ਲਈ ਕੀਤੀਆਂ ਜਾਣ ਵਾਲੀਆਂ ਜੰਗੀ ਮਸ਼ਕਾਂ ਹਨ। ਵੈਕਸੀਨ ਲਿੰਫ਼ ਸੈੱਲਾਂ ਨੂੰ ਸੰਭਾਵੀ ਵੈਰੀਆਂ ਦੀ 'ਐਂਟੀਜਨ ਪਛਾਣ ਫੀਤੀ' ਦੀ ਵਾਕਫ਼ੀ ਕਰਾ ਦਿੰਦੇ ਹਨ, ਇਸ ਨਾਲ ਪ੍ਰਤੀਰੋਧੀ ਯਾਦ-ਦਾਸ਼ਤ ਕਾਇਮ ਹੋ ਜਾਂਦੀ ਹੈ। ਜਦ ਅਸਲੀ ਵੈਰੀ ਹਮਲਾ ਕਰਦਾ ਹੈ ਤਾਂ ਸੁਰੱਖਿਆ ਟੁਕੜੀਆਂ ਨੂੰ ਅਵੇਸਲੀਆਂ ਨੂੰ ਨਹੀਂ ਦਬੋਚ ਸਕਦਾ ਕਿਉਂਕਿ ਹੁਣ ਸੁਰੱਖਿਆ ਪ੍ਰਤੀਰੋਧੀ ਯਾਦ-ਦਾਸ਼ਤ ਹਲੂਣੀ ਜਾਂਦੀ ਹੈ। ਸਤਰਕ ਫੌਜਾਂ ਤੁਰਤ-ਫੁਰਤ ਪੂਰੀ ਤਿਆਰੀ ਨਾਲ ਘਮਸਾਨੀ ਯੁੱਧ ਛੇੜ ਦਿੰਦੀਆਂ ਹਨ ਤੇ ਜੇਤੂ ਹੋਣ 'ਚ ਭੋਰਾ ਵੀ ਸਮਾਂ ਨਹੀਂ ਲਗਦਾ।

**ਜੰਗੀ ਮਸ਼ਕਾਂ ਦਾ ਜੁਗਤੀ: ਡਾ.ਜੇਨਰ:** ਲਗਭਗ ਦੋ ਸੌ ਸਾਲ ਪਹਿਲਾਂ ਐਡਵਰਡ ਜੇਨਰ (1749-1823) ਨਾਂ ਦੇ ਇੱਕ ਵਿਗਿਆਨੀ ਦੇ ਟੀਕਾ ਲਾਉਣ ਦੀਆਂ ਇਨ੍ਹਾਂ ਜੰਗੀ ਮਸ਼ਕਾਂ ਦੀ ਜੁਗਤ ਕੱਢੀ ਸੀ। ਉਸ ਸਮੇਂ ਨਾ ਹੀ ਉਸ ਨੂੰ ਤੇ ਨਾ ਹੀ ਕਿਸੇ ਹੋਰ ਨੂੰ ਉਸ ਅੰਦਰੂਨੀ ਪ੍ਰਕਿਰਿਆ ਦਾ ਇਲਮ ਸੀ ਜਿਸ ਰਾਹੀਂ ਇਹ ਜੰਗੀ ਮਸ਼ਕਾਂ ਸੈੱਲ ਫੌਜਾਂ ਨੂੰ ਤਿਆਰ-ਬਰ-ਤਿਆਰ ਰਖਦੀਆਂ ਹਨ। ਭਾਵੇਂ ਇਹ ਸਾਰੇ ਜਾਣ ਚੁੱਕੇ ਸਨ ਕਿ ਲੋਕਾਂ ਨੂੰ ਖ਼ਸਰਾ ਜਾਂ ਕਨੇਡੂ (ਕੰਨਪੇੜਾ) ਵਰਗੀਆਂ ਬਿਮਾਰੀਆਂ ਜ਼ਿੰਦਗੀ ਵਿੱਚ ਇੱਕ ਵਾਰੀ ਹੀ ਹੁੰਦੀਆਂ ਹਨ। ਜੇਨਰ ਨੇ ਗਊਆਂ ਦੀਆਂ ਚੁਆਵੀਆਂ ਤੋਂ ਇਹ ਸੁਣਿਆ ਹੋਇਆ ਸੀ ਕਿ ਉਹ

ਚੇਚਕ ਦੀ ਭਿਆਨਕ ਬਿਮਾਰੀ ਤੋਂ ਭੈਭੀਤ ਨਹੀਂ ਹਨ ਕਿਉਂਕਿ ਉਹਨਾਂ ਨੂੰ ਪਹਿਲਾਂ ਹੀ ਇੱਕ ਵਾਰ ਹਲਕੀ ਬਿਮਾਰੀ (ਗਊ ਚੇਚਕ) ਲੱਗ ਚੁੱਕੀ ਹੈ। ਜੇਨਰ ਇਸ ਵਿਸ਼ਵਾਸ ਦੀ ਪੁਸ਼ਟੀ ਲਈ ਇੱਕ ਚੌਥਾਈ ਸਦੀ ਤੱਕ ਨਿਰੀਖਣ ਕਰਦਾ ਰਿਹਾ। ਇੱਕ ਵਾਰ ਯਕੀਨ ਹੋਣ ਤੇ ਉਸ ਨੇ 14 ਮਈ 1976 ਨੂੰ ਇੱਕ ਬੇਹੱਦ ਦਲੇਰਾਨਾ ਪ੍ਰਯੋਗ ਕੀਤਾ। ਉਸ ਨੇ ਆਪਣੇ ਇਸ ਅਹਿਮ ਪ੍ਰਯੋਗ ਖ਼ਾਤਰ ਆਪਣੀ ਸਾਰੀ ਸ਼ੋਹਰਤ ਤੇ ਸਗੋਂ ਆਪਣੀ 'ਹੋਣੀ' ਹੀ ਦਾ 'ਤੇ ਲਗਾ ਦਿੱਤੀ। ਉਸ ਨੇ ਇੱਕ ਚੁਆਵੀ ਨਾਲ ਸੰਪਰਕ ਕੀਤਾ ਜਿਸ ਨੂੰ ਗਊ ਚੇਚਕ (cow-pox) ਹੋਈ ਹੋਈ ਸੀ ਤੇ ਉਸ ਦੀ ਬਾਂਹ ਤੇ ਕਈ ਛਾਲੇ ਉੱਤਰੇ ਹੋਏ ਸਨ। ਜੇਨਰ ਨੇ ਇਹਨਾਂ ਛਾਲਿਆਂ ਵਿੱਚੋਂ ਇੱਕ ਛਾਲੇ ਅੰਦਰਲੇ ਤਰਲ ਨੂੰ ਕੱਢਿਆ ਤੇ ਉਸ ਨੂੰ ਅੱਠ ਸਾਲ ਦੀ ਉਮਰ ਦੇ ਜੇਮਸ ਫਿਲਿਪਸ ਨਾਂ ਦੇ ਇੱਕ ਤੰਦਰੁਸਤ ਲੜਕੇ ਦੇ ਸਰੀਰ ਅੰਦਰ ਟੀਕੇ ਰਾਹੀਂ ਦਾਖਲ ਕਰ ਦਿੱਤਾ। ਸਤਵੇਂ ਦਿਨ ਉਸ ਬਹਾਦਰ ਲੜਕੇ ਨੇ ਆਪਣੀਆਂ ਕੱਛਾਂ ਹੇਠ ਕੁੱਝ ਦਰਜ ਮਹਿਸੂਸ ਕੀਤਾ। ਦੋ ਦਿਨਾਂ ਬਾਅਦ ਉਸ ਨੂੰ ਥੋੜਾ ਬੁਖ਼ਾਰ ਚੜ੍ਹਿਆ ਤੇ ਸਿਰ ਦਰਦ ਹੋਇਆ ਪ੍ਰੰਤੂ ਕੁੱਝ ਹੀ ਦਿਨਾਂ 'ਚ ਉਹ ਪੂਰੀ ਤਰ੍ਹਾਂ ਠੀਕ ਤੇ ਤੰਦਰੁਸਤ ਹੋ ਗਿਆ, ਨਿਸ਼ਚੇ ਹੀ ਇਹ ਕੋਈ ਅਲੋਕਾਰੀ ਗੱਲ ਨਹੀਂ ਸੀ ਕਿਉਂਕਿ ਗਊ ਚੇਚਕ ਦੀ ਲਾਗ ਦਾ ਅਸਰ ਹਮੇਸ਼ਾ ਹਲਕਾ ਹੀ ਹੁੰਦਾ ਹੈ।

ਹੁਣ ਜੇਨਰ ਆਪਣੇ ਪ੍ਰਯੋਗਾਂ ਦੇ ਬੇਹੱਦ ਜੋਖ਼ਮ ਭਰੇ ਕਾਰਜਾਂ ਵਿੱਚ ਜੁਟ ਗਿਆ। 1 ਜੁਲਾਈ 1796 ਨੂੰ ਜੇਨਰ ਨੇ ਫਿਲਿਪਸ ਨੂੰ ਮਨੁੱਖੀ ਚੇਚਕ ਦਾ ਟੀਕਾ ਲਾਇਆ ਜਿਹੜਾ ਉਸਨੇ ਪੀਕ ਨਾਲ ਭਰੇ ਛਾਲੇ ਵਿੱਚੋਂ ਸਿੱਧਾ ਲਿਆ ਸੀ। ਫਿਲਿਪਸ ਚੇਚਕ ਦੀ ਲਾਗ ਤੋਂ ਬਚਿਆ ਰਿਹਾ ਤੇ ਟੀਕਾ ਲਾਉਣ (ਵੈਕਸੀਨੇਸ਼ਨ) ਦੀ ਵਿਧੀ ਦਾ ਜਨਮ ਹੋ ਗਿਆ ਸੀ।

ਵਾਪਰਿਆ ਕੀ ਸੀ? ਹਲਕੀ ਗਊ ਚੇਚਕ ਦੇ ਟੀਕੇ ਨੇ ਮੁਢਲੀ ਪ੍ਰਤੀਰੋਧੀ ਪ੍ਰਤੀਕਿਰਿਆ ਪੈਦਾ ਕਰ ਦਿੱਤੀ ਸੀ ਪਰ ਵਧੇਰੇ ਅਹਿਮ ਇਹ ਸੀ ਕਿ ਇਸ ਨੇ ਸੁਰੱਖਿਆ ਪ੍ਰਤੀਰੋਧੀ ਯਾਦ-ਦਾਸ਼ਤ ਕਾਇਮ ਕਰ ਦਿੱਤੀ ਸੀ। ਜਦ ਚੇਚਕ ਦੀ ਲਾਗ ਲੜਕੇ ਨੂੰ ਲੱਗੀ ਤਾਂ ਇਸ ਨੂੰ ਜਬਰਦਸਤ ਸੈਕੰਡਰੀ ਪ੍ਰਤੀਰੋਧੀ ਪ੍ਰਕਿਰਿਆ ਦਾ ਸਾਹਮਣਾ ਕਰਨਾ ਪਿਆ ਤੇ ਉਸ ਨੂੰ ਛੇਤੀ ਹੀ ਹਾਰ ਦਾ ਮੂੰਹ ਵੇਖਣਾ ਪੈ ਗਿਆ। ਲੜਕਾ ਬਿਮਾਰੀ ਦੇ ਭਿਆਨਕ ਹਮਲੇ ਤੋਂ ਬਚ ਗਿਆ।

**ਜੰਗੀ ਮਸ਼ਕਾਂ ਦਾ ਸੂਤਰਧਾਰ-ਲੂਈ ਪਾਸ਼ਚਰ :** ਇੱਕ ਸੌ ਸਾਲ ਬੀਤ ਜਾਣ ਬਾਅਦ ਜਾ ਕੇ ਇੱਕ ਹੋਰ ਮਹਾਨ ਵਿਗਿਆਨ ਲੂਈ ਪਾਸ਼ਚਰ (1822-1895) ਨੇ ਉਹਨਾਂ ਨਿਯਮਾਂ ਦੀ ਸ਼ਨਾਖ਼ਤ ਕੀਤੀ ਤੇ ਉਹਨਾਂ ਨੂੰ ਸੂਤਰ ਬੱਧ ਕੀਤਾ ਜਿਨ੍ਹਾਂ ਰਾਹੀਂ ਸਰੀਰ ਦੇ ਸੂਖ਼ਮ ਢਾਂਚੇ ਅੰਦਰ ਇਹ ਜੰਗੀ ਮਸ਼ਕਾਂ ਕੀਤੀਆਂ ਜਾਂਦੀਆਂ ਸਨ। ਪਾਸ਼ਚਰ ਪਹਿਲਾਂ ਹੀ ਇਹ ਦਿਖਾ ਚੁੱਕਿਆ ਸੀ ਕਿ ਬਿਮਾਰੀਆਂ ਕਿਸੇ 'ਰੱਬੀ ਸਰਾਪ' ਕਰਕੇ ਨਹੀਂ ਲਗਦੀਆਂ। ਇਹ ਰੋਗ ਜਨਕ ਸੂਖ਼ਮ ਜੀਵਾਣੂਆਂ ਦੀ ਲਾਗ ਕਾਰਣ ਲਗਦੀਆਂ ਹਨ। ਉਹ ਸੰਸਾਰ ਨੂੰ ਇਹ ਵੀ ਜਚਾ ਚੁੱਕਿਆ ਸੀ ਕਿ ਬੈਕਟੀਰੀਆ (ਜੀਵਾਣੂ) ਆਪਣੇ ਆਪ ਨਹੀਂ ਪੈਦਾ ਹੁੰਦੇ ਸਗੋਂ ਪਹਿਲਾਂ ਹੀ ਮੌਜੂਦ ਸਜੀਵਾਂ ਤੋਂ ਪੈਦਾ ਹੁੰਦੇ ਹਨ। ਉਸ ਨੇ ਜੇਨਰ ਵੱਲੋਂ ਚੇਚਕ ਉੱਪਰ ਕੀਤੇ ਗਏ ਪ੍ਰਯੋਗਾਂ ਦੇ ਨਿਰੀਖਣਾਂ ਤੋਂ ਬੁੱਧੀਮਾਨ ਤਰਕ ਰਾਹੀਂ ਟੀਕਾ ਤਿਆਰ ਕਰਨ ਦੇ ਸਿਧਾਂਤਾਂ ਨੂੰ ਸੂਤਰ ਬੱਧ ਕੀਤਾ। ਉਸ ਨੇ ਤਰਕ ਦਿੱਤਾ ਕਿ ਜੇ ਵੈਰੀ ਜੀਵਾਣੂਆਂ ਨੂੰ ਸਾਧ ਲਿਆ ਜਾਵੇ (ਦੁਰਬਲ ਬਣਾ ਲਿਆ ਜਾਵੇ) ਤੇ ਉਹਨਾਂ ਦੇ ਮੁਹਾਂਦਰੇ ਲਿੰਫ਼ ਸੈੱਲਾਂ ਨੂੰ ਦਿਖਾ ਦਿੱਤੇ ਜਾਣ ਤਾਂ ਸਰੀਰ ਦੇ ਸੰਤਰੀ ਪਹਿਰੇਦਾਰ ਵੈਰੀ ਦੇ ਪਛਾਣ ਪੱਤਰ ਨੂੰ ਤੇਜੀ ਨਾਲ ਪਹਿਚਾਣ ਜਾਣਗੇ ਤੇ ਕਾਇਮ ਹੋਈ ਯਾਦ-ਦਾਸ਼ਤ ਉਹਨਾਂ ਨੂੰ ਹਮਲਾ ਹੋਣ ਦੀ ਸੂਰਤ 'ਚ ਅਸਲ ਵੈਰੀ ਨਾਲ ਨਜਿੱਠਣ ਦੇ ਸਮਰੱਥ ਬਣਾ ਦੇਵੇਗੀ।

ਇਸ ਨੁਕਤੇ ਨੂੰ ਸਿੱਧ ਕਰਨ ਲੂਈ ਪਾਸ਼ਚਰ ਨੇ ਦੋ ਜਨਤਕ ਪ੍ਰਯੋਗ ਕੀਤੇ। ਮਈ 1881 'ਚ ਕੀਤੇ ਪਹਿਲੇ ਪ੍ਰਯੋਗ 'ਚ ਉਸ ਨੇ ਇੱਕ ਫਾਰਮ ਤੇ 30 ਭੇਡਾਂ ਤੇ 5 ਗਊਆਂ ਨੂੰ ਐਂਥਰੈਕਸ (ਪਸ਼ੂਆਂ ਦੀ ਇੱਕ ਬਿਮਾਰੀ) ਦਾ ਟੀਕਾ (ਵੈਕਸੀਨ) ਲਾ ਦਿੱਤਾ, ਜਿਹੜਾ ਉਸ ਨੇ ਤਿਆਰ ਕੀਤਾ ਸੀ। ਉਸ ਨੇ ਓਨੇ ਹੀ ਪਸ਼ੂ ਬਿਨਾਂ ਟੀਕਾ ਲਾਏ ਹੋਏ ਰੱਖੇ। 31 ਮਈ ਨੂੰ ਉਸ ਨੇ ਸਾਰੇ ਦੇ ਸਾਰੇ 70 ਪਸ਼ੂਆਂ ਨੂੰ ਐਂਥਰੈਕਸ ਜੀਵਾਣੂਆ ਦਾ ਟੀਕਾ ਲਗਾਇਆ ਪ੍ਰੰਤੂ ਵੈਕਸੀਨ ਲੱਗੇ 35 ਦੇ 35 ਪਸ਼ੂ ਤੰਦਰੁਸਤ ਰਹੇ।

ਉਸ ਦਾ ਦੂਸਰਾ ਜਨਤਕ ਪ੍ਰਯੋਗ ਵਧੇਰੇ ਖ਼ਤਰਨਾਕ ਸੀ। ਉਸ ਕੋਲ ਕੁਝ ਖ਼ਰਗੋਸ਼ ਮਰ ਗਏ ਤਾਂ ਉਸ ਨੇ ਉਹਨਾਂ ਦੀ ਗੀੜ੍ਹ ਦੀ ਹੱਡੀ ਵੱਖ ਕਰ ਲਈ ਤੇ ਉਸ ਨੂੰ ਹਵਾ 'ਚ ਧੁੱਪੇ ਸੁਕਾ ਲਿਆ ਤੇ ਫਿਰ ਉਸ ਨੂੰ ਕੁੱਟ ਕੇ ਬਰੀਕ ਪਾਊਡਰ ਬਣਾ ਲਿਆ ਜਿਸ ਤੋਂ ਉਸ ਨੇ ਇੱਕ ਘੋਲ ਤਿਆਰ ਕੀਤਾ ਇਹ ਉਸ ਦਾ ਹਲਕਾਅ ਦਾ ਟੀਕਾ ਸੀ, ਜਿਹੜਾ ਉਸ ਨੇ ਕੁੱਤਿਆਂ ਨੂੰ ਲਾਇਆ ਜਿਹੜੇ ਫਿਰ ਹਲਕਾਅ ਦੇ ਹਮਲੇ ਪ੍ਰਤੀ ਪ੍ਰਤੀਰੋਧੀ ਹੋ ਗਏ। ਉਸ ਨੂੰ ਯਕੀਨ ਹੋ ਗਿਆ ਕਿ ਟੀਕਾ ਮਨੁੱਖਾਂ 'ਤੇ ਵੀ ਓਨਾ ਹੀ ਕਾਰਗਰ ਸਾਬਤ ਹੋਵੇਗਾ ਪ੍ਰੰਤੂ ਉਸ ਦੀ ਇਹ ਗੱਲ ਕੋਈ ਮੰਨਣ ਨੂੰ ਤਿਆਰ ਨਹੀਂ ਸੀ। ਫਿਰ 1895 ਵਿੱਚ ਲੋਕਾਂ ਨੇ ਪਾਸ਼ਚਰ ਕੋਲ ਹਲਕੇ ਕੁੱਤੇ ਦਾ ਕੱਟਿਆ ਹੋਇਆ ਇੱਕ ਨੌਜਵਾਨ ਲਿਆਂਦਾ ਜਿਸ ਦਾ ਮਰਨਾ ਯਕੀਨੀ ਸੀ। ਪਾਸ਼ਚਰ ਨੇ ਦਲੇਰਾਨਾ ਪ੍ਰਯੋਗ ਕਰਨ ਦਾ ਫੈਸਲਾ ਕੀਤਾ । ਉਸ ਨੇ ਨੌਜਵਾਨ ਨੂੰ ਹਲਕਾਅ ਦਾ ਟੀਕਾ ਲਗਾਇਆ। ਉਸ ਨੇ ਉਹ 12 ਟੀਕੇ ਲਗਾਏ। ਇਸ ਨਾਲ ਨੌਜਵਾਨ ਦੀ ਜ਼ਿੰਦਗੀ ਬਚ ਗਈ। ਇਹ ਉਹ ਪਹਿਲਾ ਮਨੁੱਖ ਸੀ ਜਿਹੜਾ ਹਲਕੇ ਕੁੱਤੇ ਦੇ ਕੱਟਣ ਤੋਂ ਬਾਅਦ ਜਿਉਂਦਾ ਬਚਿਆ ਸੀ। ਉਸ ਨੌਜਵਾਨ ਨੇ ਆਪਣੀ ਮੌਤ ਤੱਕ ਪਾਸ਼ਚਰ ਸੰਸਥਾ ਦੇ ਚੌਂਕੀਦਾਰ ਵਜੋਂ ਸੇਵਾ ਨਿਭਾ ਕੇ ਇਹ ਕਰਜ ਚੁਕਾਇਆ।

**ਨਿਹੱਥੇ ਵੈਰੀ-ਜੰਗੀ ਮਸ਼ਕਾਂ ਲਈ ਕਾਰਗਰ ਨਿਸ਼ਾਨੇ :** ਇਉਂ ਪਾਸ਼ਚਰ ਨੇ ਸਿੱਧ ਕੀਤਾ ਕਿ ਜੇ ਵੈਰੀ ਫੌਜਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਨਿਹੱਥਾ ਕਰ ਦਿੱਤਾ ਜਾਵੇ ਤਾਂ ਅਜਿਹੇ ਨਿਸਕ੍ਰਿਆਸ਼ੀਲ ਨਿਹੱਥੇ ਰੋਗ-ਜਨਕ ਨਕਲੀ (Dummy) ਨਿਸ਼ਾਨਿਆਂ ਦਾ ਕੰਮ ਕਰਦੇ ਹਨ ਜਿਨ੍ਹਾਂ ਉੱਪਰ ਸਰੀਰ ਦੇ ਯੋਧਿਆਂ ਦੀ ਸਿਖਲਾਈ ਕੀਤੀ ਜਾਂਦੀ ਹੈ।

ਅਜਿਹੇ ਦੁਰਬਲ ਬਣਾਏ ਗਏ ਜੀਵਾਣੂ ਸਧਾਰਣ ਮੁਢਲੀ ਪ੍ਰਤੀਰੋਧੀ ਪ੍ਰਤੀਕਿਰਿਆ ਪੈਦਾ ਕਰ ਸਕਦੇ ਹਨ ਪ੍ਰੰਤੂ ਵਧੇਰੇ ਅਹਿਮ ਇਹ ਹੈ ਕਿ 'ਸੁਰੱਖਿਆ ਪ੍ਰਤੀਰੋਧੀ ਯਾਦ-ਦਾਸ਼ਤ' ਕਾਇਮ ਕਰਦੇ ਹਨ ਤੇ ਸਰੀਰ ਦੇ ਸੰਤਰੀ ਪਹਿਰੇਦਾਰਾਂ ਨੂੰ ਉਸ ਵਿਸ਼ੇਸ਼ ਵੈਰੀ ਪ੍ਰਤੀ ਨਿਰੰਤਰ ਸਜੱਗ ਤੇ ਚੌਕਸ ਰੱਖਦੇ ਹਨ। ਬਾਅਦ 'ਚ ਇਹ ਵੀ ਪਤਾ ਲੱਗਿਆ ਕਿ ਜੇ ਵੈਰੀ ਫੌਜਾਂ ਨੂੰ ਸਾਧਣਾ ਆਸਾਨ ਨਾ ਹੋਵੇ ਤਾਂ ਉਹਨਾਂ ਦੇ ਨੇੜਲੇ ਨਿਤਾਣੇ ਸਬੰਧੀਆਂ ਨੂੰ ਵੀ ਸਰੀਰ ਦੀ ਫੌਜ ਨੂੰ ਸਿਖਲਾਈ ਦੇਣ ਲਈ ਨਕਲੀ ਵੈਰੀਆਂ ਵਜੋਂ ਵਰਤਿਆ ਜਾ ਸਕਦਾ ਹੈ। ਜੇਨਰ



ਦਾ ਚੇਚਕ ਦਾ ਟੀਕਾ ਤਾਂ ਅੱਜ ਕੱਲ ਵਰਤਿਆ ਜਾ ਰਿਹਾ ਪੋਲੀਓ ਦਾ ਮੂੰਹ ਰਾਹੀਂ ਲੈਣ ਵਾਲਾ ਵੈਕਸੀਨ ਇਸੇ ਰਣਨੀਤੀ ਨਾਲ ਬਣਾਇਆ ਜਾਂਦਾ ਹੈ। 1886 'ਚ ਸ਼ੈਲਮਨ ਤੇ ਥਿਊਬੋਲਡ ਸਮਿੱਥ ਨੂੰ ਅਚਨਚੇਤੀ ਪਤਾ ਲੱਗਿਆ ਕਿ ਸਾਧੇ ਹੋਏ (Tomed) ਵੈਰੀ ਏਜੰਟ ਨੂੰ ਵਰਤਣ ਦੀ ਬਜਾਏ ਵੈਰੀਆਂ ਦੀਆਂ ਲੋਥਾਂ ਤੋਂ ਵੀ ਇਸ ਸਿਖਲਾਈ ਖ਼ਾਤਰ ਕੰਮ ਲਿਆ ਜਾ ਸਕਦਾ ਹੈ। ਇਉਂ ਵੈਕਸੀਨ ਤਿਆਰ ਕਰਨ ਦਾ ਇੱਕ ਹੋਰ ਤਰੀਕਾ ਲੱਭ ਲਿਆ ਗਿਆ। ਸ਼ਾਲਕ ਦਾ ਪੋਲੀਓ ਵੈਕਸੀਨ ਇਸੇ ਕਿਸਮ ਦਾ ਹੈ। ਇਸੇ ਤਰ੍ਹਾਂ ਟਾਈਫਾਈਡ, ਕਾਲੀ ਖੰਘ ਤੇ ਹੈਜ਼ੇ ਦੇ ਵੈਕਸੀਨ ਹਨ ਜਿਹੜੇ ਮਰੇ ਹੋਏ ਜੀਵਾਣੂਆਂ ਤੋਂ ਬਣਾਏ ਜਾਂਦੇ ਹਨ।

**ਦੂਰਮਾਰ ਗੁਰੀਲਾ ਵੈਰੀਆਂ ਨਾਲ ਟਾਕਰਾ :** ਕੁਝ ਹੋਰ ਵੈਰੀ ਜੀਵਾਣੂ ਬੜੇ ਢੰਗੀ ਹੁੰਦੇ ਹਨ। ਉਹ ਡੇਰਾ ਕਿਸੇ ਹੋਰ ਜਗ੍ਹਾ ਤੇ ਲਾਉਂਦੇ ਹਨ ਪਰ ਉਨ੍ਹਾਂ ਦਾ ਮਾਰੂ ਵਾਰ ਕਿਤੇ ਹੋਰ ਜਾ ਕੇ ਹੁੰਦਾ ਹੈ। ਉਹ ਇਸ ਕਿਸਮ ਦਾ ਗੁਰੀਲਾ ਦਾਅ-ਪੇਚ ਅਪਨਾਉਣ ਦੇ ਇਸ ਕਾਰਣ ਸਮਰੱਥ ਹੁੰਦੇ ਹਨ ਕਿਉਂਕਿ ਉਹ ਰਸਾਇਣਕ ਯੁੱਧ ਛੇੜਦੇ ਹਨ। ਇਹ ਜੀਵਾਣੂ ਆਪਣੇ ਅੰਦਰੋਂ ਜ਼ਹਿਰੀਲੇ ਰਸਾਇਣ ਛੱਡਦੇ ਹਨ ਜਿਹੜੇ ਸਰੀਰ ਅੰਦਰ ਫੈਲ ਕੇ ਦੂਰ ਦੇ ਸੈੱਲਾਂ ਨੂੰ ਦੂਸ਼ਿਤ ਕਰ ਸਕਦੇ ਹਨ। ਧੁਣਕਵਾ (Tatnus) ਲਈ ਜ਼ਿੰਮੇਵਾਰ ਬੈਕਟੀਰੀਆ ਆਪਣਾ ਟਿਕਾਣਾ ਤਾਂ ਸਰੀਰ ਦੀ ਚਮੜੀ ਉੱਪਰ ਹੋਏ ਜਖ਼ਮਾਂ ਅੰਦਰ ਬਣਾਉਂਦਾ ਹੈ ਪਰ ਜਿਹੜਾ ਜ਼ਹਿਰੀਲੇ ਪਦਾਰਥ ਉਹ ਛੱਡਦਾ ਹੈ, ਉਹ ਦੂਰ ਦੇ ਪੱਠਿਆਂ ਨੂੰ ਅਕੜਾ ਦਿੰਦੇ ਹਨ। ਡਿਪਥੀਰੀਆ ਪੈਦਾ ਕਰਨ ਵਾਲਾ ਬੈਕਟੀਰੀਆ ਵੀ ਇਸੇ ਤਰ੍ਹਾਂ ਵਿਹਾਰ ਕਰਦਾ ਹੈ, ਉਹ ਗਲ ਗੰਢਾਂ (Tonsils) ਅੰਦਰ ਪੈਦਾ ਹੁੰਦੇ ਹਨ,ਵਧਦੇ ਹਨ ਤੇ ਗੁੱਲੀ ਜਿਹੀ ਬਣਾ ਲੈਂਦੇ ਹਨ ਪ੍ਰੰਤੂ ਜਿਹੜੇ ਜ਼ਹਿਰੀਲੇ ਪਦਾਰਥ ਉਹ ਕੱਢਦੇ ਹਨ, ਉਹ ਦੂਰ ਦਿਲ ਦੀ ਸਾਵੀਂ ਕਾਰਜਵਿਧੀ 'ਚ ਗੜਬੜ ਕਰ ਸਕਦੇ ਹਨ। ਇੱਥੇ ਅਜਿਹੇ ਲੰਬੀ ਦੂਰੀ ਤੱਕ ਮਾਰ ਕਰਨ ਵਾਲੇ ਵੈਰੀਆਂ ਵਿਰੁੱਧ ਇੱਕ ਵੱਖਰੀ ਰਣਨੀਤੀ ਅਪਣਾਈ ਜਾਂਦੀ ਹੈ। ਸਰੀਰ ਦਾ ਸੁਰੱਖਿਆ ਢਾਂਚਾ ਰਸਾਇਣ ਯੁੱਧ ਦਾ ਮੁਕਾਬਲਾ ਕਰਨ ਦੇ ਵੀ ਸਮਰੱਥ ਹੁੰਦਾ ਹੈ। ਵੈਰੀ ਜਰੂਰੀ ਨਹੀਂ ਕਿ ਸਜੀਵ ਹੀ ਹੋਵੇ, ਉਹ ਕੋਈ ਰਸਾਇਣ ਵੀ ਹੋ ਸਕਦਾ ਹੈ। ਸਰੀਰ ਦੇ ਸੰਤਰੀ ਪਹਿਰੇਦਾਰ ਸੈੱਲ ਅਜਿਹੇ ਅਣੂਵੀਂ (Moleculer) ਵੈਰੀਆਂ ਦੀਆਂ ਪਛਾਣ ਫੀਤੀਆਂ ਨੂੰ ਵੀ ਤਾੜ ਸਕਦੇ ਹਨ ਤੇ ਉਸ ਰਸਾਇਣ ਨੂੰ ਨਿਸਕ੍ਰਿਆ ਕਰਨ 'ਤੇ ਨਸ਼ਟ ਕਰਨ ਲਈ ਲੋੜੀਂਦੀ ਐਂਟੀਬਾਡੀ ਦਾ ਗੋਲੀ ਸਿੱਕਾ ਤਿਆਰ ਕਰ ਸਕਦੇ ਹਨ।

ਇਸ ਖ਼ਾਤਰ ਰਸਾਇਣ ਦੀ ਤਰਕੀਬ ਨਾਲ ਵੈਕਸੀਨ ਬਣਾਈ ਜਾਂਦੀ ਹੈ ਕਿ ਉਹਦੇ ਜ਼ਹਿਰੀਲੇ ਡੰਗ ਨੂੰ ਬਗੈਰ ਉਸ ਦੇ ਐਂਟੀਜਨਕ ਲੱਛਣ ਤਬਦੀਲ ਕੀਤੇ ਖੁੰਢਾ ਕੀਤਾ ਜਾਂਦਾ ਹੈ। ਅਜਿਹੇ ਸੋਧੇ ਹੋਏ ਜ਼ਹਿਰ ਨੂੰ (ਜਿਸ ਨੂੰ ਪ੍ਰਤੀਰੋਧੀ ਸ਼ਕਤੀ ਵਿਗਿਆਨੀ ਦੀ ਸ਼ਬਦਾਵਲੀ 'ਚ ਟਾਕਸਾਈਡ (Toxoid) ਕਿਹਾ ਜਾਂਦਾ ਹੈ ) ਵੈਕਸੀਨ ਰਾਹੀਂ ਸਰੀਰ ਅੰਦਰ ਦਾਖਲ ਕਰਦਿਆਂ ਮੁਢਲੀ ਪ੍ਰਤੀਕ੍ਰਿਆ ਤੇ ਜੀਵਨ ਬਚਾਊ ਪ੍ਰਤੀਰੋਧੀ ਯਾਦ-ਦਾਸ਼ਤ ਪੈਦਾ ਹੋ ਜਾਂਦੀ ਹੈ। ਡਿਪਥੀਰੀਆ ਤੇ ਟੈਟਨਸ ਦੇ ਵੈਕਸੀਨ ਇਸ ਵੰਨਗੀ 'ਚ ਆਉਂਦੇ ਹਨ।

**ਭੇਸ ਬਦਲਣ ਵਾਲੇ ਚੁਸਤ ਚਲਾਕ ਵੈਰੀਆਂ ਦੀ ਚੁਣੌਤੀ :** ਨਿਰਸੰਦੇਹ ਸਾਡੇ ਸਰੀਰ ਦਾ ਸੁਰੱਖਿਆ ਢਾਂਚਾ ਬੇਹੱਦ ਕਾਰਗਰ ਹੈ ਤੇ ਵਿਗਿਆਨੀ ਇਸ ਨੂੰ ਹੋਰ ਵਧੇਰੇ ਮਜਬੂਤ ਕਰਨ ਦੇ ਉਪਰਾਲੇ ਕਰਦੇ ਰਹਿੰਦੇ ਹਨ ਪ੍ਰੰਤੂ ਇਨ੍ਹਾਂ ਸਾਰੇ ਉਪਰਾਲਿਆਂ ਦੇ ਬਾਵਜੂਦ ਕਈ ਵੈਰੀ ਅਜਿਹੇ ਹਨ ਜਿਨ੍ਹਾਂ ਵਿਰੁੱਧ ਜੰਗੀ ਮਸ਼ਕਾਂ ਕੰਮ ਨਹੀਂ ਕਰਦੀਆਂ। ਮਲੇਰੀਆ, ਪੀਲੀਆ, ਕੋਹੜ,ਕਿਰਮ ਰੋਗ, ਸਧਾਰਣ ਜ਼ੁਕਾਮ ਤੇ ਅਜੋਕੀ ਬਿਮਾਰੀ ਏਡਜ਼ ਦੇ ਖ਼ਤਰੇ ਨਾਲ ਨਿਪਟਣ ਲਈ ਅਜੇ ਤੱਕ ਕੋਈ ਕਾਰਗਰ ਵੈਕਸੀਨ ਉਪਲਬਧ ਨਹੀਂ ਹੈ ਤੇ ਇਹ ਲਿਸਟ ਹੋਰ ਵੀ ਲੰਬੀ ਹੋ ਸਕਦੀ ਹੈ।

ਪਰ ਇਸ ਦਾ ਅਰਥ ਇਹ ਹਰਗਿਜ਼ ਨਹੀਂ ਹੈ ਕਿ ਸਰੀਰ ਇਹਨਾਂ ਹਮਲਿਆਂ ਦਾ ਟਾਕਰਾ ਨਹੀਂ ਕਰ ਸਕਦਾ ਜਾਂ ਨਹੀਂ ਕਰਦਾ ਪ੍ਰੰਤੂ ਵੈਕਸੀਨ ਰਾਹੀਂ ਦਿੱਤੀ ਜਾਣ ਵਾਲੀ ਅਹਿਮ ਸਿਖਲਾਈ ਤੋਂ ਵਾਂਝੇ ਸਰੀਰ ਦੇ ਸੁਰੱਖਿਆ ਦਸਤੇ ਰਤਾ ਨਿਤਾਣੇ ਸਾਬਤ ਹੁੰਦੇ ਹਨ। ਉਹਨਾਂ ਦੇ ਜਵਾਬੀ ਹਮਲੇ ਦੀ ਧਾਰ ਓਨੀ ਤਿੱਖੀ ਨਹੀਂ ਹੁੰਦੀ। ਇਸ ਅਸਫ਼ਲਤਾ ਦੇ ਕਈ ਕਾਰਣ ਹੁੰਦੇ ਹਨ। ਕਈ ਮਾਮਲਿਆਂ 'ਚ ਦੋਸ਼ੀ ਜੀਵਾਣੂ ਦੀ ਅਸਲ ਪਛਾਣ ਅਜੇ ਸਥਾਪਤ ਨਹੀਂ ਹੋਈ ਹੁੰਦੀ। ਦੂਸਰੇ ਮਾਮਲਿਆਂ 'ਚ ਵੈਰੀ ਜੀਵਾਣੂ ਇੱਕ ਬੜਾ ਚਤੁਰ ਢੰਗ ਅਪਣਾਉਂਦਾ ਹੈ। ਉਹ ਆਪਣੀ 'ਪਛਾਣ ਪੱਤਰ ਫੀਤੀ' ਨੂੰ ਘੜੀ ਮੁੜੀ ਬਦਲਦਾ ਰਹਿੰਦਾ ਹੈ, ਭਾਵ ਆਪਣਾ ਭੇਸ ਬਦਲਦਾ ਰਹਿੰਦਾ ਹੈ। ਇਸ ਲਈ ਇਸ ਜੀਵਾਣੂ ਵਿਰੁੱਧ ਉਚੇਰੀ ਖ਼ਾਸ ਯਾਦ-ਦਾਸ਼ਤ ਕਾਇਮ ਕਰਨੀ ਮੁਸ਼ਕਿਲ ਹੋ ਜਾਂਦੀ ਹੈ ਕਿਉਂਕਿ ਰਸਾਇਣਕ ਪਛਾਣ ਪੱਤਰ ਫੀਤੀ ਬਦਲਦੀ ਰਹਿੰਦੀ ਹੈ।

ਕੁਝ ਜੀਵਾਣੂ ਪ੍ਰਯੋਗਸ਼ਾਲਾ ਅੰਦਰ ਲੋੜੀਂਦੀ ਮਾਤਰਾ 'ਚ ਪੈਦਾ ਨਹੀਂ ਕੀਤੇ ਜਾ ਸਕਦੇ ਇਸ ਲਈ ਉਹਨਾਂ ਨੂੰ ਸਾਧਣਾ ਜਾਂ ਉਹਨਾਂ ਦੇ ਨੇੜਲੇ ਦੁਰਬਲ ਸਬੰਧੀਆਂ ਨੂੰ ਲੱਭਣ ਦੇ ਯਤਨ ਬਹੁਤੇ ਸਫਲ ਨਹੀਂ ਹੁੰਦੇ। ਐੱਚ.ਆਈ.ਵੀ. (HIV) ਵਿਸ਼ਾਣੂ ਜਿਹੜਾ ਏਡਜ਼ ਦੀ ਭਿਆਨਕ ਬਿਮਾਰੀ ਫੈਲਾਉਂਦਾ ਹੈ, ਸਰੀਰ ਦੀ ਸੁਰੱਖਿਆ ਮਸ਼ੀਨਰੀ ਤੇ ਹੀ ਹਮਲਾ ਕਰਦਾ ਹੈ, ਉਹ ਟੀ.ਐੱਚ. ਸੈੱਲਾਂ ਨੂੰ ਲੱਭ ਕੇ ਮਾਰਦਾ ਹੈ ਪ੍ਰੰਤੂ ਜੈਵਿਕ ਵਿਗਿਆਨੀ ਇਸ ਸਮੱਸਿਆ ਤੋਂ ਜਾਣੂ ਹਨ। ਉਹ ਅਜਿਹੇ ਚੁਸਤ ਚਲਾਕ ਹਮਲਾਵਰਾਂ ਵੱਲੋਂ ਸੁੱਟੀ ਹੋਈ ਇਸ ਚੁਣੌਤੀ ਦਾ ਸਾਹਮਣਾ ਕਰਨ ਲਈ ਲਗਾਤਾਰ ਨਵੇਂ ਢੰਗ ਤਰੀਕੇ ਈਜਾਦ ਕਰ ਰਹੇ ਹਨ। ਸਿੱਟੇ ਵਜੋਂ ਅੱਜ ਕੱਲ੍ਹ ਉਨ੍ਹਾਂ ਵੈਕਸੀਨਾਂ ਦੀ ਪਰਖ-ਪੜਤਾਲ ਚੱਲ ਰਹੀ ਹੈ ਜਿਹੜੀਆਂ ਮਲੇਰੀਏ, ਕੋਹੜ, ਹੈਪੇਟਾਈਟਸ-ਬੀ ਤੇ ਏਡਜ਼ ਦੇ ਖ਼ਤਰੇ ਨੂੰ ਵੀ ਦੂਰ ਕਰਨਗੇ।

---

*ਮਿੰਨੀ ਕਹਾਣੀ*

## ਰਖਵਾਲੇ

ਸ਼ਹਿਰ ਦੇ ਮੰਨੇ ਪ੍ਰਮੰਨੇ ਸ਼ਾਹੂਕਾਰਾਂ ਨੇ ਆਪਣੇ ਆਪ ਨੂੰ ਧਰਮੀ ਸਾਬਤ ਕਰਨ ਲਈ ਸ਼ਹਿਰ ਤੋਂ ਬਾਹਰ ਬਾਹਰ ਖੁਲ੍ਹੀ ਥਾਂ 'ਤੇ ਇੱਕ ਆਲੀਸ਼ਾਨ ਮੰਦਰ ਬਣਵਾ ਦਿੱਤਾ। ਜਿਹੜਾ ਪਹਿਲੀ ਨਜ਼ਰੇਂ ਵੇਖਿਆਂ ਕੋਈ ਰੈਸਟੋਰੈਂਟ ਜਾਪਦਾ ਸੀ। ਮੰਦਰ ਦੀ ਉਦਘਾਟਨੀ ਰਸਮ 'ਤੇ ਨਾਮਵਰ 'ਸੰਤਾਂ', ਸਿਆਸਤਦਾਨਾਂ ਨੇ ਹਾਜਰੀ ਭਰੀ। ਸ਼ਾਮ ਨੂੰ ਆਪਣੇ ਘਰ ਆਏ ਮਹਿਮਾਨਾਂ 'ਚ ਬੈਠਿਆਂ ਅਚਾਨਕ ਸ਼ਾਹੂਕਾਰ ਕਹਿਣ ਲੱਗਾ, "ਯਾਰ... ਮੰਦਰ ਜਾ ਕੇ ਰਾਖਿਆਂ ਦਾ ਤਾਂ ਪਤਾ ਕਰਨਾ ਸੀ ਕਿ ਉਹ ਉਥੋਂ ਕਿਧਰੇ ਚਲੇ ਤਾਂ ਨਹੀਂ ਗਏ?" "ਸੇਠੀਆ ਸਾਅਬ, ਭਲਾ 'ਰੱਬ ਦੇ ਘਰ' ਨੂੰ ਰਖਵਾਲਿਆਂ ਦੀ ਕੀ ਲੋੜ ਹੈ... ਤੁਸੀਂ ਬਹੁਤਾ ਫਿਕਰ ਨਾ ਕਰੋ।" ਇੱਕ ਮਹਿਮਾਨ ਦੇ ਇਹ ਬੋਲ ਸੁਣ ਕੇ ਸ਼ਾਹੂਕਾਰ ਉਸ ਵੱਲ ਬਿੱਟ ਬਿੱਟ ਤੱਕਣ ਲੱਗਾ।

# ਅੰਧਵਿਸ਼ਵਾਸ-ਮਨੁੱਖਤਾ ਦਾ ਘਾਣ

ਜੋਗਿੰਦਰ ਸਿੰਘ ਤੋਖ਼ਰ

ਵਿਸ਼ਵਾਸ, ਆਤਮ-ਵਿਸ਼ਵਾਸ ਅਤੇ ਅੰਧ-ਵਿਸ਼ਵਾਸ ਦਾ ਸਾਡੇ ਸਮਾਜ ਵਿੱਚ ਵਿਲੱਖਣ ਥਾਂ ਹੈ। ਵਿਸ਼ਵਾਸ ਕਰਨ ਨਾਲ ਸਮਾਜ ਵਿੱਚ ਮਨੁੱਖੀ ਰਿਸ਼ਤਿਆਂ ਦੀ ਨੀਂਹ ਮਜਬੂਤ ਹੁੰਦੀ ਹੈ ਅਤੇ ਆਤਮ ਵਿਸ਼ਵਾਸ ਸਦਕਾ ਅੱਜ ਦਾ ਮਨੁੱਖ ਵਿਗਿਆਨਕ ਸੋਚ ਨਾਲ ਅਦਭੁੱਤ ਵਸਤੂਆਂ ਨੂੰ ਲੱਭਣ ਵਿੱਚ, ਅਣਹੋਈਆਂ ਨੂੰ ਸਾਰਥਿਕ ਰੂਪ ਵਿੱਚ ਪੈਦਾ ਕਰਨ ਵਿੱਚ ਸਫਲ ਹੋਇਆ ਹੈ। ਅੱਜ ਦੁਨੀਆਂ ਨੂੰ ਅਸੀਂ ਜਿਸ ਹਾਲਤ ਵਿੱਚ ਦੇਖ ਰਹੇ ਹਾਂ, ਦੁਨੀਆਂ ਦੀ ਇਹ ਦਿੱਖ ਬਨਾਉਣ ਵਿੱਚ ਸੈਂਕੜੇ, ਹਜ਼ਾਰਾਂ ਨਹੀਂ, ਬਲਕਿ ਲੱਖਾਂ ਵਿਗਿਆਨਕਾਂ, ਦਾਰਸ਼ਨਿਕਾਂ ਅਤੇ ਚਿੰਤਕਾਂ ਨੇ ਅਣਮੁੱਲਾ ਯੋਗਦਾਨ ਪਾਇਆ ਹੈ। ਲਗਭਗ ਹਜ਼ਾਰ ਕੁ ਦਹਾਕੇ ਪਹਿਲਾਂ ਮਨੁੱਖ ਨੂੰ ਜੋ ਕੁੱਝ ਜਿਊਣ ਲਈ ਚਾਹੀਦਾ ਸੀ ਉਸਨੂੰ ਹਾਸਲ ਕਰਨ ਲਈ ਅਤੇ ਜੋ ਉਸਦੇ ਜੀਵਨ ਲਈ ਹਾਨੀਕਾਰਕ ਹੈ ਉਸਦਾ ਨਾਸ਼ ਕਰਨ ਲਈ ਉਸਨੇ ਆਪਣੀ ਪੂਰੀ ਵਾਹ ਲਾ ਦਿੱਤੀ ਹੈ ਅਤੇ ਅੱਜ ਵੀ ਲਾ ਰਿਹਾ ਹੈ। ਸਾਇੰਸਦਾਨਾਂ ਦੇ ਤੇਜ਼-ਤਰਾਰ ਦਿਮਾਗ ਨੇ ਰੇਡੀਓ, ਟੀ. ਵੀ. ਵਾਇਰਲੈੱਸ, ਪਣਡੁੱਬੀਆਂ, ਸਮੁੰਦਰੀ ਜਹਾਜ, ਹਵਾਈ ਜਹਾਜ਼, ਰੇਲ, ਪੈਟਰੋਲ ਗੱਡੀਆਂ, ਰਾਕਟ, ਤੋਪਾਂ, ਟੈਂਕ, ਕੰਪਿਊਟਰ, ਮਿਜ਼ਾਈਲਾਂ ਅਤੇ ਇੱਥੋਂ ਤਕ ਕਿ ਤਬਾਹੀ ਲਈ ਅਜਿਹੇ ਪ੍ਰਮਾਣੂ ਬੰਬ ਤਿਆਰ ਕਰ ਲਏ ਹਨ, ਜਿਨ੍ਹਾਂ ਦਾ ਸਵਿੱਚ ਦਬਾਉਣ ਨਾਲ ਸਾਰੀ ਦੁਨੀਆਂ ਮਿੰਟਾਂ ਵਿੱਚ ਤਬਾਹ ਹੋ ਸਕਦੀ ਹੈ ਤੇ ਬਟਨ ਦਬਾਉਣ ਵਾਲਾ ਵਿਅਕਤੀ ਵੀ ਨਹੀਂ ਬਚ ਸਕਦਾ। ਇਹ ਸਭ ਆਤਮ ਵਿਸ਼ਵਾਸ ਦਾ ਹੀ ਸਿੱਟਾ ਹੈ, ਉਥੇ ਪੱਥਰ-ਯੁੱਗ ਵਾਂਗ ਅੱਜ ਵੀ ਲੋਕ ਬੀਮਾਰ ਮਾਨਸਿਕਤਾ ਦਾ ਸ਼ਿਕਾਰ ਹੋ ਕੇ ਅੰਧਵਿਸ਼ਵਾਸ ਦੇ ਮੱਕੜ-ਜਾਲ ਵਿੱਚ ਬੁਰੀ ਤਰ੍ਹਾਂ ਫਸੇ ਹੋਏ ਹਨ ਜਿਸ ਵਿੱਚੋਂ ਨਿਕਲਣ ਦੀ ਬਜਾਏ ਇਸ ਦਾ ਤਾਣਾ-ਬਾਣਾ ਹੋਰ ਸੰਘਣਾ ਕਰ ਰਹੇ ਹਨ।

ਅੱਜ ਵਿਗਿਆਨਕ ਤੱਥਾਂ ਨੂੰ ਵੀ ਅੰਧਵਿਸ਼ਵਾਸ ਨਾਲ ਜੋੜਿਆ ਜਾ ਰਿਹਾ ਹੈ। ਅਸਮਾਨ ਵਿੱਚ ਬੱਦਲਾਂ ਦੇ ਟਕਰਾਉਣ ਨਾਲ ਗਰਜ-ਚਮਕ ਭਾਵ ਅਸਮਾਨੀ ਬਿਜਲੀ ਨੂੰ ਕ੍ਰਿਸ਼ਨ ਦੇ ਮਾਮੇ ਕੰਸ ਵਲੋਂ ਆਪਣੀ ਭਾਣਜੀ ਨੂੰ ਪਟਕਾ ਕੇ ਮਾਰਨ ਨਾਲ ਉਹ ਅਸਮਾਨ ਚੜ੍ਹ ਗਈ ਅਤੇ ਅੱਜ ਵੀ ਅਸਮਾਨੀ ਬਿਜਲੀ ਬਣ ਕੇ ਮਾਮੇ-ਭਾਣਜੇ ਉਪਰ ਡਿੱਗ ਰਹੀ ਹੈ। ਪੱਥਰ ਯੁੱਗ ਵਿੱਚ ਕਿਸੇ ਚਤੁਰ ਦਿਮਾਗ ਨੇ ਪੱਥਰਾਂ ਦੇ ਦੇਵਤਿਆਂ ਦੀ ਗਿਣਤੀ 33 ਕਰੋੜ ਦੱਸ ਦਿੱਤੀ। ਅੱਜ ਤੋਂ 2200 ਸਾਲ ਪਹਿਲਾਂ ਗਿਣਤੀ ਵਿੱਚ ਜ਼ੀਰੋ (ਸਿਫਰ) ਨਹੀਂ ਸੀ ਪਰ ਭਾਰਤੀਆਂ ਨੇ ਗਿਣਤੀ ਵਿਚ ਜ਼ੀਰੋ ਲਗਾ ਕੇ ਲੱਖਾਂ, ਕਰੋੜਾਂ, ਅਰਬਾਂ, ਖਰਬਾਂ ਦੀ ਗਿਣਤੀ ਸੌਖੀ ਕਰ ਦਿੱਤੀ ਹੈ। ਦੂਜੇ ਪਾਸੇ ਕ੍ਰਿਸ਼ਨ ਨੇ ਆਪਣੇ ਵਿਰਾਟ ਰੂਪ ਵਿੱਚ 33 ਕਰੋੜ ਦੇਵਤਾ ਹੀ ਆਪਣੇ ਵਿੱਚ ਵੜਿਆ ਦਿਖਾ ਦਿੱਤਾ। ਅੱਜ ਵੀ ਅੰਧ-ਵਿਸ਼ਵਾਸੀ ਲੋਕ ਇਹੀ ਮਾਨਤਾ ਮੰਨੀ ਜਾਂਦੇ ਹਨ। ਪਰ ਜਿਸ ਰਫ਼ਤਾਰ ਨਾਲ ਅੱਜ ਵੀ ਨਿੱਤ ਨਵਾਂ ਦੇਵਤਾ ਬਰਸਾਤੀ ਖੁੰਬਾਂ ਵਾਂਗ ਪੈਦਾ ਹੋ ਰਿਹਾ ਹੈ ਤਾਂ ਇਨ੍ਹਾਂ ਦੀ ਗਿਣਤੀ ਅਰਬਾਂ ਤੱਕ ਪਹੁੰਚ ਗਈ ਹੋਵੇਗੀ।

ਪੱਥਰ ਪੂਜਾ ਨੇ ਤਾਂ ਸਾਡੇ ਸਮਾਜ ਦੇ ਦਿਮਾਗ ਦਾ ਦੀਵਾਲਾ ਹੀ ਕੱਢ ਦਿੱਤਾ ਹੈ। ਇੱਕ ਤਰਾਸ਼ਕਾਰ ਕਿਸੇ ਗੰਦੇ ਮੰਦੇ ਪੱਥਰ ਨੂੰ ਘੜਕੇ ਕਿਸੇ ਕਾਲਪਨਿਕ ਦੇਵੀ-ਦੇਵਤੇ ਦੀ ਮੂਰਤੀ ਬਣਾ ਲੈਂਦਾ ਹੈ ਅਤੇ ਆਪਣੇ ਹੱਥੀਂ ਬਣਾਈ ਮੂਰਤੀ ਨੂੰ ਰੰਗ-ਪੋਚਾ ਲਾ ਕੇ ਆਪ ਹੀ ਉਸਨੂੰ ਮੱਥਾ ਟੇਕੀ ਜਾਂਦਾ ਹੈ। ਜੇ ਦੇਖਿਆ ਜਾਵੇ ਤਾਂ ਸਿਰਜਣਹਾਰ, ਸਿਰਜੀ ਚੀਜ਼ ਤੋਂ ਵੱਡਾ ਹੁੰਦਾ ਹੈ। ਮੂਰਤੀਆਂ ਦੇ ਗਲੇ ਵਿੱਚ ਜ਼ਹਿਰੀਲੇ ਸੱਪਾਂ ਦੇ ਫੁੰਕਾਰੇ ਵੀ ਦਿਖਾਈ ਦਿੰਦੇ ਹਨ, ਪਰ ਅੱਜ ਕੱਲ੍ਹ ਤਾਂ ਸਪੇਰੇ ਪੰਜਾਹ-ਪੰਜਾਹ ਕਿਲੋ ਭਾਰੇ ਸੱਪ ਗਲੇ ਵਿਚ ਪਾਈ ਫਿਰਦੇ ਹਨ। ਅੰਧ-ਵਿਸ਼ਵਾਸ ਨੇ ਸਾਡੀ ਮਾਨਸਿਕਤਾ ਨੂੰ ਇੱਥੋਂ ਤਕ ਬੀਮਾਰ ਕਰ ਦਿੱਤਾ ਹੈ ਕਿ ਲੋਕ ਪੱਥਰਾਂ ਦੀਆਂ ਮੂਰਤੀਆਂ ਖਾਣ ਪੀਣ ਲੱਗ ਪਈਆਂ ਹਨ, ਬੋਲਣ ਲੱਗ ਪਈਆਂ ਹਨ, ਅੱਖਾਂ ਝਮਕਣ ਲੱਗੀਆਂ ਹਨ ਆਦਿ ਮਨਘੜਤ ਕਹਾਣੀਆਂ ਨੂੰ ਆਪਣੇ ਦਿਲ ਵਿਚ ਵਿਸ਼ੇਸ਼ ਥਾਂ ਦੇ ਰਹੇ ਹਨ। 1995 ਵਿੱਚ ਅਫਵਾਹ ਉੱਡੀ ਕਿ ਗਣੇਸ਼ ਦੀਆਂ ਮੂਰਤੀਆਂ ਦੁੱਧ ਪੀਣ ਲੱਗ ਪਈਆਂ ਹਨ। ਬੱਸ ਫਿਰ ਕੀ ਸੀ ਕਿ ਲੱਖਾਂ ਦੀ ਗਿਣਤੀ ਵਿਚ ਸਿਰ ਫਿਰੇ ਅੰਧ-ਵਿਸ਼ਵਾਸੀ ਲੋਕਾਂ ਨੇ ਹਜ਼ਾਰਾਂ ਗੈਲਨ ਦੁੱਧ ਬੱਚਿਆਂ ਦੇ ਮੂੰਹਾਂ 'ਚੋਂ ਖੋਹ ਕੇ ਪੱਥਰ ਦੀਆਂ ਮੂਰਤੀਆਂ ਰਾਹੀਂ ਗੰਦੀਆਂ ਨਾਲੀਆਂ ਵਿੱਚ ਰੋੜ ਦਿੱਤਾ। ਹੁਣ ਵੀ 21 ਅਗਸਤ 2006 ਨੂੰ ਉੱਤਰ ਪ੍ਰਦੇਸ਼ ਦੇ ਬਰੇਲੀ ਸ਼ਹਿਰ ਤੋਂ ਖਬਰ ਉੱਡੀ ਕਿ ਦੇਵਤਿਆਂ ਦੀਆਂ ਮੂਰਤੀਆਂ ਦੁੱਧ ਪੀਣ ਲੱਗ ਪਈਆਂ ਹਨ, ਫਿਰ ਪਹਿਲਾਂ ਵਾਲਾ ਨਾਟਕ ਸ਼ੁਰੂ। ਮੁੰਬਈ ਵਿਚ ਕੁਝ ਤਕਨੀਕੀ ਕਾਰਨਾਂ ਕਰਕੇ ਕਿਸੇ ਥਾਂ 'ਤੇ ਸਮੁੰਦਰ ਦਾ ਖਾਰਾਪਣ ਘਟਿਆ ਤਾਂ ਲੋਕ ਇਸਨੂੰ 'ਰੱਬੀ ਕੌਤਕ' ਸਮਝ ਕੇ ਗੰਦਾ ਮੰਦਾ ਪਾਣੀ ਅੰਮ੍ਰਿਤ ਸਮਝ ਕੇ ਪੀਣ ਲੱਗ ਪਏ।

ਜੰਤਰ, ਮੰਤਰ, ਤੰਤਰ ਲੋਕਾਂ ਦੇ ਦਿਲਾਂ ਵਿੱਚ ਇੱਥੋਂ ਤਕ ਘਰ ਕਰ ਗਿਆ ਹੈ ਕਿ ਜੰਤਰ, ਮੰਤਰ, ਤੰਤਰ ਵਿਧੀ ਨਾਲ ਲੋਕ ਕਥਿਤ ਗੈਬੀ ਸ਼ਕਤੀਆਂ ਆਪਣੇ ਵੱਸ ਵਿਚ ਕਰਨ ਲਈ ਮਨੁੱਖੀ ਬਲੀ ਦੇਣ ਲਈ ਤਿਆਰ ਹੋ ਜਾਂਦੇ ਹਨ। ਸਰਦੂਲਗੜ ਸਬ-ਡਵੀਜ਼ਨ ਦੇ ਪਿੰਡ ਝੰਡਾ ਕਲਾਂ ਵਿਚ ਅਜਿਹੀ ਮਾਨਸਿਕਤਾ ਦੀ ਸ਼ਿਕਾਰ ਔਰਤ ਨੇ ਰਾਤੋ ਰਾਤ ਅਮੀਰ ਬਨਣ ਦੇ ਲਾਲਚ ਵਿਚ ਤਾਂਤਰਿਕ ਦੇ ਝਾਂਸੇ ਵਿਚ ਆ ਕੇ ਆਪਣੀਆਂ ਧੀਆਂ ਨਾਲ ਮਿਲਕੇ ਆਪਣੇ ਢਿੱਡੋਂ ਜੰਮੇ 12 ਸਾਲ ਦੇ ਮਾਸੂਮ ਪੁੱਤਰ ਰਾਜਿੰਦਰ ਸਿੰਘ ਦੀ ਬਲੀ ਦੇ ਦਿੱਤੀ। ਪੁਲਿਸ ਨੇ ਉਸ ਅੰਧ-ਵਿਸ਼ਵਾਸੀ ਔਰਤ 'ਤੇ ਧਾਰਾ 302 ਦਾ ਮੁਕੱਦਮਾ ਦਰਜ ਕਰ ਦਿੱਤਾ। ਇੱਥੇ ਹੀ ਬੱਸ ਨਹੀਂ, ਹੁਸ਼ਿਆਰਪੁਰ ਦੇ ਕਸਬਾ ਭੰਗਲਾ ਵਿਖੇ ਇਕ ਤਾਂਤਰਿਕ ਪਤੀ ਲਖਵੀਰ ਸਿੰਘ (35) ਵਲੋਂ ਸ਼ੈਤਾਨੀ ਸ਼ਕਤੀਆਂ ਹਾਸਲ ਕਰਨ ਲਈ ਆਪਣੀ ਹੀ ਪਤਨੀ ਸਪਨਾ (30) ਦੀ ਗੁੱਤ, ਜੀਭ, ਬੁੱਲ, ਹੱਥਾਂ ਦੀਆਂ ਉਂਗਲੀਆਂ ਅਤੇ ਬਾਂਹ ਕੱਟ ਕੇ ਹੱਤਿਆ ਕਰ ਦਿੱਤੀ ਅਤੇ ਆਪ ਲਾਸ਼ ਉਤੇ ਲੱਕੜ ਦਾ ਮੰਜਾ ਰੱਖ ਕੇ ਜੰਤਰ-ਮੰਤਰ ਦਾ ਪਾਠ ਕਰਨ ਲੱਗ ਪਿਆ।

ਕੁਦਰਤੀ ਆਫ਼ਤਾਂ ਜਿਵੇਂ ਔੜ (ਮੀਂਹ ਦਾ ਨਾ ਪੈਣਾ) ਲੱਗਣ 'ਤੇ ਮੀਂਹ ਵਰਸਾਉਣ ਵਾਲੇ ਕਾਲਪਨਿਕ ਦੇਵਤੇ ਇੰਦਰ ਨੂੰ ਖੁਸ਼ ਕਰਨ ਲਈ ਅੰਧ-ਵਿਸ਼ਵਾਸੀ ਔਰਤਾਂ ਵਲੋਂ ਕਪੜੇ ਦੀ ਗੁੱਡੀ ਬਣਾ ਕੇ ਫੂਕਣਾ



ਅਤੇ ਉਸਤੋਂ ਬਾਅਦ ਉਸਦਾ ਕ੍ਰਿਆ-ਕਰਮ ਕਰਕੇ ਲੰਗਰ ਚਲਾਉਣਾ ਵੀ ਅੰਧਵਿਸ਼ਵਾਸ ਦੀ ਹੀ ਨਿਸ਼ਾਨੀ ਹੈ। ਇਨ੍ਹਾਂ ਔਰਤਾਂ ਨੂੰ ਕੋਈ ਪੁੱਛੇ ਕਿ ਜੇ ਹਰ ਰੋਜ਼ ਅਣਗਿਣਤ ਮੁਰਦੇ ਫੂਕਣ ਨਾਲ ਮੀਂਹ ਨਹੀਂ ਪੈਂਦਾ ਤਾਂ ਇੱਕ ਕੱਪੜੇ ਦੀ ਗੁੱਡੀ ਫੂਕਣ ਨਾਲ ਕਿਧਰੋਂ ਬਰਸਾਤ ਲੱਗ ਜਾਵੇਗੀ ? ਪਿੰਡਾਂ ਵਿੱਚ ਅੰਧਵਿਸ਼ਵਾਸੀ ਲੋਕ ਮਣਾਂ ਮੂੰਹੀਂ ਦਲੀਆ ਤਿਆਰ ਕਰਕੇ ਛੱਪੜਾਂ, ਟੋਭਿਆਂ ਅਤੇ ਦਰਿਆਵਾਂ ਵਿਚ ਰੋੜ੍ਹ ਦਿੰਦੇ ਹਨ ਤਾਂ ਜੋ ਖੁਆਜਾ ਪੀਰ ਖੁਸ਼ ਹੋ ਕੇ ਮੀਂਹ ਵਰਸਾ ਦੇਵੇ। ਜੇ ਦਲੀਆ ਸੁੱਟਣ ਨਾਲ ਮੀਂਹ ਪੈ ਸਕਦਾ ਹੈ ਤਾਂ ਮੀਂਹ ਨਾਲ ਆਏ ਹੜ੍ਹਾਂ, ਜਿਨ੍ਹਾਂ ਨਾਲ ਅਣਗਿਣਤ ਲੋਕ ਮੌਤ ਦੇ ਮੂੰਹ ਵਿੱਚ ਪੈ ਜਾਂਦੇ ਹਨ, ਨੂੰ ਵੀ ਰੋਕਿਆ ਜਾ ਸਕਦਾ ਹੈ ਅਤੇ ਲੋਕਾਂ ਨੂੰ ਮਰਨ ਤੋਂ ਬਚਾਇਆ ਜਾ ਸਕਦਾ ਹੈ, ਪਰ ਇਹ ਨਿਰਾ ਅੰਧ-ਵਿਸ਼ਵਾਸ ਹੀ ਹੈ। ਹਰ ਧਰਮ ਵਿਚ ਟੂਣੇ-ਟਾਮਣ ਵੀ ਚੰਗਾ ਘਰ ਕਰ ਚੁੱਕੇ ਹਨ। ਵੱਡੇ-ਵੱਡੇ ਅਖੌਤੀ ਬਾਬਿਆਂ ਦੇ ਡੇਰਿਆਂ ਵਿਚ ਜਾਂਦੇ ਲੋਕ ਅੰਧਵਿਸ਼ਵਾਸ ਵਿਚ ਗ੍ਰਸੇ ਹੋਣ ਕਰਕੇ ਆਪਣਾ ਕੰਮ ਸਫਲ ਕਰਨ ਲਈ ਗੁਆਂਢੀਆਂ ਦੇ ਘਰਾਂ ਮੂਹਰੇ ਜਾਂ ਪਬਲਿਕ ਥਾਵਾਂ ਅਤੇ ਚੌਰਾਹਿਆਂ ਵਿਚ ਮਿੱਸੀਆਂ ਰੋਟੀਆਂ, ਹਲਦੀ, ਸੰਧੂਰ, ਲਾਲ ਮਿਰਚਾਂ, ਮਾਂਹ, ਰੰਗ ਬਿਰੰਗੇ ਕੱਪੜਿਆਂ ਵਿਚ ਲਪੇਟੇ ਨਾਰੀਅਲ, ਇੱਥੋਂ ਤਕ ਕਿ ਲੱਤਾਂ ਬੰਨ੍ਹ ਕੇ ਮੁਰਗਾ ਜਾਂ ਬੱਕਰੇ ਦਾ ਸਿਰ, ਸ਼ਰਾਬ ਦੀ ਬੋਤਲ ਦਾ ਟੂਣਾ ਕਰ ਦਿੰਦੇ ਹਨ। ਟੂਣਾ ਕਰਵਾਉਣ ਵਾਲੇ ਤਾਂਤਰਿਕ ਜਾਂ ਬਾਬੇ ਵਰਕਤ ਮਿਲਣ ਤੇ ਆਪਣੇ ਖਾਣ ਦੀਆਂ ਚੀਜ਼ਾਂ ਲੋਕਾਂ ਦੇ ਅੱਖੀਂ ਘੱਟਾ ਪਾ ਕੇ ਚੁੱਕ ਕੇ ਲੈ ਜਾਂਦੇ ਹਨ ਅਤੇ ਚੰਗਾ-ਚੋਖਾ ਖਾਂਦੇ ਹਨ। ਕੁਝ ਚੇਲੇ-ਚਪਟੇ ਅਤੇ ਭੜਭੂੰਜੇ ਲੋਕ ਚੰਗਾ ਖਾਣ-ਪੀਣ ਲਈ ਭੋਲੇ-ਭਾਲੇ ਲੋਕਾਂ ਨੂੰ ਮੁਰਗੇ, ਭੇਡ ਜਾਂ ਬੱਕਰੇ ਆਦਿ ਦੀ ਬਲੀ ਦੇਣ ਲਈ ਭਰਮਾ ਲੈਂਦੇ ਹਨ। ਇਨ੍ਹਾਂ ਬਲੀ ਦਿੱਤੇ ਜਾਨਵਰਾਂ ਦਾ ਮਾਸ ਉਹ ਆਪ ਹੀ ਖਾਂਦੇ ਹਨ। ਕੋਈ, ਪੱਥਰ ਦਾ ਦੇਵਤਾ ਜਾਂ ਭਗਵਾਨ ਅਜਿਹੀਆਂ ਚੀਜ਼ਾਂ ਖਾਣ ਦੇ ਸਮਰੱਥ ਨਹੀਂ, ਪਰ ਫਿਰ ਵੀ ਅੰਧ-ਵਿਸ਼ਵਾਸ ਵਿਚ ਫਸੇ ਲੋਕ ਇਨ੍ਹਾਂ ਪਾਖੰਡੀ ਚੇਲਿਆਂ, ਜੋਤਸ਼ੀਆਂ ਦੇ ਚੱਕਰ ਵਿਚ ਫਸਕੇ ਆਪਣੇ ਖੂਨ-ਪਸੀਨੇ ਦੀ ਕਮਾਈ ਇਨ੍ਹਾਂ ਦੇ ਢਿੱਡਾਂ ਵਿਚ ਪਾ ਦਿੰਦੇ ਹਨ।

ਵਿਦਿਅਕ ਸੰਸਥਾਵਾਂ, ਜਿੱਥੇ ਵਿਦਿਆਰਥੀਆਂ ਨੂੰ ਵਿਗਿਆਨਕ ਜਾਂ ਉੱਚ ਸਿੱਖਿਆ ਜਾਂ ਕੰਪਿਊਟਰ ਲੈਬ ਵਿਚ ਸਿੱਖਿਆ ਦੇਣੀ ਹੁੰਦੀ ਹੈ, ਵਿਚ ਸੈਸ਼ਨ ਦੇ ਉਦਘਾਟਨ ਸਮੇਂ ਹਵਨ, ਧੂਫ਼-ਸਮੱਗਰੀ, ਨਾਰੀਅਲ ਤੋੜਨਾ ਅਤੇ ਹੋਰ ਅਨੇਕਾਂ ਕਰਮ-ਕਾਂਡ ਕੀਤੇ ਜਾਂਦੇ ਹਨ। ਅਜਿਹਾ ਕਰਨ ਨਾਲ ਸਾਇੰਸ ਦੇ ਵਿਦਿਆਰਥੀਆਂ ਦੀ ਮਾਨਸਿਕਤਾ 'ਤੇ ਬੁਰਾ ਅਸਰ ਹੀ ਪਵੇਗਾ। ਉਨ੍ਹਾਂ ਨੇ ਤਾਂ ਕੰਪਿਊਟਰ ਨਾਲ ਵਿਗਿਆਨਕ ਖੋਜਾਂ ਕਰਨੀਆਂ ਹਨ ਅਤੇ ਮਨੁੱਖਤਾ ਨੂੰ ਵਿਗਿਆਨਕ ਸੋਚ ਨਾਲ ਜੋੜਨਾ ਹੈ ਪਰ ਅਜਿਹੇ ਵਿਦਿਅਕ ਅਦਾਰਿਆਂ ਵਿਚ ਵੀ ਲੋਕ ਅੰਧ-ਵਿਸ਼ਵਾਸ ਵਿਚ ਫਸਕੇ ਵਿਦਿਆਰਥੀਆਂ ਨੂੰ ਕੁਰਾਹੇ ਪਾ ਰਹੇ ਹਨ।

ਭਾਰਤੀ ਇਤਿਹਾਸ ਵਿਚ ਜਦੋਂ ਬਾਬਰ ਨੇ ਭਾਰਤ ਉਤੇ ਹਮਲਾ ਕੀਤਾ ਤਾਂ ਇੱਥੋਂ ਦੇ ਅੰਧ-ਵਿਸ਼ਵਾਸੀ ਲੋਕਾਂ ਨੇ ਜੰਤਰ, ਮੰਤਰ, ਤੰਤਰ, ਵੇਦ ਪਾਠ, ਪੱਥਰ ਪੂਜਾ ਅੰਨ੍ਹੇਵਾਹ ਕੀਤੇ ਜਿਸ ਨਾਲ ਨਾ ਤਾਂ ਬਾਬਰ ਅੰਨ੍ਹਾਂ ਹੋਇਆ, ਨਾ ਉਸ ਦੀਆਂ ਤੋਪਾਂ ਦਾ ਮੂੰਹ ਮੁੜਿਆ, ਸਗੋਂ ਉਸਨੇ ਜ਼ਾਲਮਾਨਾ ਤਾਕਤ ਨਾਲ ਹਿੰਦੋਸਤਾਨ ਦੇ ਲੋਕਾਂ ਦਾ ਉਹ ਘਾਣ ਕੀਤਾ ਅਤੇ ਧਾਰਮਿਕ ਅਸਥਾਨਾਂ ਦੀ ਉਹ ਲੁੱਟ ਕੀਤੀ ਕਿ ਇੱਥੋਂ ਦੇ ਅੰਧ-ਵਿਸ਼ਵਾਸੀ ਲੋਕ ਕਦੇ ਵੀ ਨਹੀਂ ਭੁੱਲ ਸਕਦੇ।

ਸਭ ਵੇਦ ਗ੍ਰੰਥਾਂ ਵਿਚ ਲਿਖਿਆ ਹੈ ਕਿ ਆਤਮਾ ਅਮਰ ਹੈ। ਇਹ ਤਾਂ ਸਿਰਫ ਚੋਲਾ ਹੀ ਬਦਲਦੀ ਹੈ। ਇਸ ਨੂੰ ਕੱਟਿਆ, ਵੱਢਿਆ, ਸਾੜਿਆ ਜਾਂ ਡੋਬਿਆ ਨਹੀਂ ਜਾ ਸਕਦਾ। ਮਨੁੱਖ ਦੇ ਮਰਨ ਤੋਂ ਬਾਅਦ ਇਹ ਦੂਸਰੇ ਜਨਮ ਵਿਚ ਪੈ ਜਾਂਦੀ ਹੈ। ਕਹਿੰਦੇ ਹਨ ਕਿ ਸਰੀਰ ਵਿਚੋਂ ਆਤਮਾ ਨਿਕਲਣ ਤੋਂ ਰੋਕਣ ਲਈ ਪਿੱਛੇ ਜਿਹੇ ਰੂਸ ਵਿਗਿਆਨੀਆਂ ਨੇ ਇੱਕ ਬੰਦੇ ਨੂੰ ਐਨ ਮਰਨ ਤੋਂ ਪਹਿਲਾਂ ਸ਼ੀਸ਼ੇ ਦੇ ਬਕਸੇ ਵਿਚ ਬੰਦ ਕਰ ਦਿੱਤਾ ਪਰ ਆਤਮਾ ਬਕਸਾ ਤੋੜ ਕੇ ਨਿਕਲ ਗਈ। ਪੜਤਾਲ ਕਰਨ ਤੇ ਪਤਾ ਲੱਗਾ ਕਿ ਰੂਸ ਵਿਚ ਕਦੇ ਅਜਿਹਾ ਤਜਰਬਾ ਨਹੀਂ ਕੀਤਾ ਗਿਆ। ਜੇ ਇਹ ਮੰਨ ਲਿਆ ਜਾਵੇ ਕਿ ਰੂਹ ਜਾਂ ਆਤਮਾ ਚੋਲਾ ਹੀ ਬਦਲਦੀ ਹੈ, ਉਹ ਹਮੇਸ਼ਾ ਅਮਰ ਹੈ, ਫਿਰ ਮਰਨ ਤੋਂ ਬਾਅਦ ਆਤਮਾ ਦੀ ਸ਼ਾਂਤੀ ਲਈ ਕਰਮ ਕਾਂਡ ਕਿਉਂ ਕੀਤੇ ਜਾਂਦੇ ਹਨ ਜਿਸ ਦਾ ਅੰਧ-ਵਿਸ਼ਵਾਸ ਫੈਲਾਉਣ ਵਾਲਿਆਂ ਕੋਲ ਕੋਈ ਜਵਾਬ ਨਹੀਂ। ਅੰਧਵਿਸ਼ਵਾਸੀਆਂ ਨੇ ਤਾਂ ਚੰਗੇ-ਮਾੜੇ ਕੰਮਾਂ ਦਾ ਲੇਖਾ ਜੋਖਾ ਕਰਨ ਅਤੇ ਉਸਨੂੰ ਸਜਾ ਦੇਣ ਦਾ ਰੱਬ ਦੀ ਕਚਹਿਰੀ ਵਿਚ ਵੀ ਪ੍ਰਬੰਧ ਕੀਤਾ ਹੋਇਆ ਹੈ। ਜਿੱਥੇ ਧਰਮਰਾਜ ਨਾਂ ਦਾ ਮੁਣਸ਼ੀ ਹਿਸਾਬ-ਕਿਤਾਬ ਲਿਖਦਾ ਹੈ ਫਿਰ ਰੱਬ ਬੰਦੇ ਨੂੰ ਮਰਨ ਤੋਂ ਬਾਦ ਉਸਦੇ ਚੰਗੇ ਕੰਮਾਂ ਲਈ ਸਵਰਗ ਅਤੇ ਮਾੜੇ ਕੰਮਾਂ ਲਈ ਨਰਕ ਵਿਚ ਭੇਜਦਾ ਹੈ। ਨਾ ਮੁੱਕਣ ਵਾਲੇ ਅਸਮਾਨ (ਨੀਲੀ ਛੱਤਰੀ) ਉਪਰ ਰੱਬ ਦੀ ਇਹ ਕਚਹਿਰੀ ਸ਼ਾਇਦ ਕੰਕਰੀਟ ਅਤੇ ਚੰਦਨ ਦੀ ਲੱਕੜ ਨਾਲ ਬਣਾਈ ਗਈ ਹੈ ਜਿਸਦੇ ਨਰਕ ਵਾਲੀ ਜੇਲ੍ਹ ਦੇ ਬਾਹਰ 'ਨੋ ਇਨਟਰੀ ਫਾਰ ਗੌਡ' ਅਤੇ ਸਵਰਗ ਵਾਲੀ ਜੇਲ੍ਹ ਦੇ ਬਾਹਰ, 'ਨੋ ਇਨਟਰੀ ਫਾਰ ਡੀਵੀਲ' ਦੇ ਬੋਰਡ ਲੱਗੇ ਹੋਏ ਹਨ। ਇੱਥੇ ਇਕ ਛੋਟੀ ਜਿਹੀ ਘਟਨਾ ਦਾ ਜ਼ਿਕਰ ਕਰਦਾ ਹਾਂ। ਇੱਕ ਬੁੱਢੀ ਮਾਈ ਮੈਨੂੰ ਕਹਿਣ ਲੱਗੀ ਕਿ ਕਾਕਾ ਧਰਮ ਰਾਜ ਨੇ ਲੇਖਾ ਮੰਗਣਾ ਹੈ। ਮੈਂ ਪੁੱਛਿਆ ਕਿ ਮਾਤਾ ਧਰਮ ਰਾਜ ਕਿਸੇ ਨੇ ਦੇਖਿਆ ਹੈ ? ਤਾਂ ਕਹਿਣ ਲੱਗੀ ਕਿ ਮੈਂ ਦੇਖਿਆ ਹੈ ਕਿਉਂਕਿ ਮੈਂ ਮਰ ਗਈ ਸੀ। ਮਰਨ ਤੋਂ ਬਾਦ ਰੱਬ ਦੀ ਕਚਹਿਰੀ ਵਿਚ ਲੱਗੇ ਮੁਣਸ਼ੀ ਧਰਮਰਾਜ ਨੇ ਮੈਨੂੰ ਵਾਰੀ ਤੋਂ ਪਹਿਲਾਂ ਮਰਨ ਕਰਕੇ ਵਾਪਸ ਭੇਜ ਦਿੱਤਾ ਤੇ ਮੈਂ ਫਿਰ ਜਿਉਂਦੀ ਹੋ ਗਈ। ਉਸਨੇ ਦੱਸਿਆ ਕਿ ਆਲੀਸ਼ਾਨ ਕਮਰੇ ਵਿਚ ਖੂਬਸੂਰਤ ਕੁਰਸੀ 'ਤੇ ਬੈਠੇ ਧਰਮਰਾਜ ਦੀ ਗਿੱਠ ਕੁ ਲੰਬੀ ਦਾੜ੍ਹੀ ਅਤੇ ਸਿਰ ਉਪਰ ਟੋਪੀ ਸੀ। ਮੈਂ ਪੁੱਛਿਆ ਕਿ ਮਾਤਾ ਧਰਮਰਾਜ ਨੇ ਕੋਲ ਕੋਈ ਨਾਈ ਵੀ ਰੱਖਿਆ ਹੋਣਾ ਜਿਸ ਤੋਂ ਉਹ ਦਾੜ੍ਹੀ ਕਟਵਾਉਂਦਾ ਸੀ, ਜਿਹੜੀ ਲੱਖਾਂ ਸਾਲਾਂ ਬਾਦ ਵੀ ਅਜੇ ਗਿੱਠ ਕੁ ਸੀ। ਉਸ ਅੰਧਵਿਸ਼ਵਾਸੀ ਮਾਤਾ ਕੋਲ ਕੋਈ ਜਵਾਬ ਨਹੀਂ ਸੀ। ਅਜਿਹੀਆਂ ਮਨਘੜਤ ਅਨੇਕਾਂ ਕਹਾਣੀਆਂ ਸੁਣਨ ਨੂੰ ਮਿਲਦੀਆਂ ਹਨ।

ਮੂਰਤੀ ਪੂਜਾ, ਕਰਮਕਾਂਡਾਂ ਅਤੇ ਅੰਧ-ਵਿਸ਼ਵਾਸ ਦੀ ਵਿਰੋਧਤਾ ਕਰਨ ਵਾਲੇ, ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲੇ ਪ੍ਰੀਵਾਰ ਵੀ ਅੰਧਵਿਸ਼ਵਾਸ ਦਾ ਸ਼ਿਕਾਰ ਹਨ। ਸਿੱਖ ਪਰਿਵਾਰਾਂ ਦੇ ਘਰਾਂ ਵਿੱਚ ਅਜੇ ਵੀ ਬਾਬੇ-ਮਹਾਂਰਾਜਿਆਂ ਦੀਆਂ ਫੋਟੋਆਂ 'ਤੇ ਹਾਰ ਪਾ ਕੇ ਧੂਫ਼-

ਬਤੀ ਕੀਤੀ ਜਾਂਦੀ ਹੈ। ਇਹ ਆਮ ਦੇਖਣ ਵਿਚ ਆਇਆ ਹੈ ਕਿ ਵਪਾਰੀ ਲੋਕ, ਚਾਹੇ ਉਹ ਕਿਸੇ ਵੀ ਧਰਮ ਨਾਲ ਸੰਬੰਧਿਤ ਹੋਣ, ਸਵੇਰ ਵੇਲੇ ਦੁਕਾਨਾਂ ਵਿਚ ਪਾਣੀ ਦੇ ਛਿੱਟੇ ਦਿੰਦੇ ਅਤੇ ਅਗਰਬੱਤੀ ਜਾਂ ਗੁੱਗਲ ਦੀ ਧੂਫ਼ ਧੁਖਾਉਂਦੇ ਹਨ, ਭਾਵੇਂ ਉਹ ਸਿੱਖ ਹੀ ਕਿਉਂ ਨਾ ਹੋਣ। ਭਲਾ ਇਨ੍ਹਾਂ ਨੂੰ ਕੋਈ ਪੁੱਛੇ ਕਿ ਜੇ ਪਾਣੀ ਦੇ ਛਿੱਟੇ ਦੇਣ ਨਾਲ ਰੱਬ ਮਿਲਦਾ ਹੈ ਤਾਂ ਰੱਬ ਛੱਪੜਾਂ, ਟੋਭਿਆਂ, ਨਦੀਆਂ, ਨਾਲਿਆਂ ਜਾਂ ਦਰਿਆਵਾਂ ਵਿਚ ਬੈਠਾ ਹੋਵੇਗਾ ਅਤੇ ਜੇ ਧੂਫ਼ ਧੁਖਾਉਣ ਨਾਲ ਮਿਲਦਾ ਹੈ ਤਾਂ ਰੱਬ ਧੂਫ਼ ਬਣਾਉਣ ਵਾਲੀਆਂ ਫੈਕਟਰੀਆਂ ਵਿਚ ਮਿਲ ਸਕਦਾ ਹੈ। ਅੰਧਵਿਸ਼ਵਾਸ ਵਿਚ ਫਸੇ ਲੋਕ ਧਾਰਮਿਕ ਅਸਥਾਨਾਂ ਤੇ ਸੰਖ ਵਜਾਕੇ, ਟੱਲ ਅਤੇ ਘੜਿਆਲ ਖੜਕਾ ਕੇ, ਲਾਊਡ ਸਪੀਕਰ ਲਾ ਕੇ ਆਵਾਜ਼ ਪ੍ਰਦੂਸ਼ਣ ਵੀ ਫੈਲਾਉਂਦੇ ਹਨ ਜੋ ਸਿਹਤ ਲਈ ਬਹੁਤ ਹਾਨੀਕਾਰਕ ਹੈ। ਇਹ ਲਗਾਤਾਰ ਏਨੀਂ ਆਵਾਜ਼ ਕਰਦੇ ਹਨ ਜਿਵੇਂ ਕਿ 'ਰੱਬ' ਕੰਨਾਂ ਤੋਂ ਬੋਲਾ ਜਾਂ ਸੁੱਤਾ ਪਿਆ ਹੈ, ਉਸਨੂੰ ਸੁਣਾਉਣ ਜਾਂ ਨੀਂਦ ਤੋਂ ਜਗਾਉਣ ਲਈ ਇਹ ਵਿਧੀ ਅਪਣਾਉਂਦੇ ਹਨ।

ਅੰਧਵਿਸ਼ਵਾਸ ਨਾਲ ਹੋ ਰਹੇ ਮਨੁੱਖਤਾ ਦੇ ਘਾਣ, ਬਾਬਿਆਂ, ਜੋਤਸ਼ੀਆਂ ਅਤੇ ਤਾਂਤਰਿਕਾਂ ਵਲੋਂ ਕੀਤੀ ਜਾਂਦੀ ਲੁੱਟ ਨੂੰ ਰੋਕਣ ਲਈ 1954 ਦੇ ਐਕਟ 51 ਏ (ਐਚ) ਅਨੁਸਾਰ ਇਸ ਪਾਖੰਡ ਉਪਰ ਕਾਬੂ ਪਾਇਆ ਜਾ ਸਕਦਾ ਹੈ ਅਤੇ ਅੰਧਵਿਸ਼ਵਾਸ ਵਿਚ ਫਸੇ ਲੋਕਾਂ ਨੂੰ ਇਸ ਜਿੱਲ੍ਹਣ ਵਿਚੋਂ ਬਾਹਰ ਕੱਢਿਆ ਜਾ ਸਕਦਾ ਹੈ। ਇਸ ਐਕਟ ਨੂੰ ਲਾਗੂ ਕਰਵਾਉਣ ਲਈ ਚੇਤਨ ਲੋਕਾਂ ਨੂੰ ਸਰਕਾਰ 'ਤੇ ਦਬਾਅ ਲਾਮਬੰਦ ਕਰਨਾ ਚਾਹੀਦਾ ਹੈ।

---

## ਬੋਲੀਆਂ

*ਅਮਰਜੀਤ ਆਸਾ ਬੁੱਟਰ*

* ਵਤਨ ਸਾਡਾ ਕਿੰਜ ਕਰੇ ਤਰੱਕੀ,
ਪੋਚੀ ਜਾਵਣ ਫੱਟੀ।
ਸੰਤਾਂ ਅਤੇ ਨੇਤਾਵਾਂ ਦੀ,
ਅਜਲਾਂ ਤੋਂ ਅੱਟੀ ਸੱਟੀ।
ਰਲਕੇ ਦੋਨਾਂ ਨੇ,
ਖੂਬ ਚਲਾਈ ਹੱਟੀ।

* ਪਤੰਗ ਉੱਡਦੀ ਸੀ ਵਿੱਚ ਅੰਬਰ ਦੇ,
ਹੋ ਕੇ ਟੇਢੀ-ਮੇਢੀ
ਲੁੱਟ ਲੋਕਾਂ ਨੂੰ ਕੋਠੀ ਪਾ 'ਲੀ,
ਆਸਾ ਬੁੱਟਰ ਕੇਡੀ!
ਗੁੱਡੀ ਬਾਬੇ ਦੀ ਤਰਕਸ਼ੀਲਾਂ ਨੇ ਡੇਗੀ।

* ਗੈਬੀ ਸ਼ਕਤੀ ਹੁੰਦੀ ਗੱਲਾਂ,
ਬੱਚਿਆਂ ਕੋਲੋਂ ਕਰਦਾ।
ਮਨ ਦੇ ਰੋਗੀ ਮਾਸਟਰ ਨੂੰ ਬਈ,
ਡੀ.ਈ.ਓ. ਕਿਉਂ ਨਹੀਂ ਫੜਦਾ?
ਸਾਇੰਸ ਮਾਸਟਰ ਵੀ,
ਭੂਤਾਂ ਕੋਲੋਂ ਡਰਦਾ।

ਸਫ਼ਾ 6 ਦੀ ਬਾਕੀ...

ਵੇਲੇ ਦਿੱਤਾ। ਔਰੰਗਜੇਬ ਦਾ ਸਾਥ ਦੇਣ ਵਾਲੇ ਸਿਪਾਹੀ ਇਸਲਾਮ ਧਰਮ ਦੇ ਨਿਸਚੇ ਵਾਲੇ ਸਨ ਪਰ ਕਿਉਂਕਿ ਉਹ ਅਨਿਆਈਂ ਜੰਗ 'ਚ ਔਰੰਗਜ਼ੇਬ ਵੱਲੋਂ ਲੜ ਰਹੇ ਸਨ ਇਸ ਲਈ ਗੁਰੂ ਗੋਬਿੰਦ ਸਿੰਘ ਨੇ ਔਰੰਗਜ਼ੇਬ ਨੂੰ ਲਿਖੇ ਜ਼ਫਰਨਾਮਾ (ਵਿਜੈ ਪੱਤਰ) ਵਿੱਚ ਲਿਖਿਆ:

"ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ॥
ਬਖੁਰਦਨ ਯਕੇ ਤੀਰ ਸ਼ੁਦ ਗਰਕਿ ਖੂੰ॥

ਅਰਥ: ਤੇਰਾ ਜਿਹੜਾ ਕੋਈ ਸੂਰਮਾ ਕੰਧ ਦੀ ਓਟ ਤੋਂ ਬਾਹਰ ਆਇਆ, ਉਹ ਸਾਡਾ ਇੱਕੋ ਤੀਰ ਖਾ ਕੇ ਖੂਨ ਵਿੱਚ ਗਰਕ ਹੋ ਗਿਆ ਭਾਵ ਮਰ ਗਿਆ।"[2]

ਗੁਰੂ ਗੋਬਿੰਦ ਸਿੰਘ ਨੇ ਉਨ੍ਹਾਂ ਨੂੰ ਸ਼ਹੀਦ ਕਹਿਣ ਦੀ ਥਾਂ 'ਗਰਕ ਹੋ ਗਿਆ' ਦਾ ਦਰਜਾ ਦਿੱਤਾ, ਅਤੇ ਇਹ ਬਿਲਕੁਲ ਠੀਕ ਹੈ। ਇਸ ਲਈ ਲੁੱਟ, ਜਬਰ ਅਤੇ ਅਨਿਆਈਂ ਲੜਾਈ ਵਿੱਚ ਸਾਥ ਦਿੰਦਿਆਂ ਹੋਏ ਆਪਣੀ ਜਾਨ ਦੇਣ ਵਾਲੇ ਨੂੰ ਸ਼ਹੀਦ ਨਹੀਂ, ਬਲਕਿ 'ਗਰਕ ਹੋ ਗਿਆ' ਕਹਿਣਾ ਬਣਦਾ ਹੈ।

**ਇਸ ਲਈ ਹਰ ਕਿਸਮ ਦੀ ਲੁੱਟ, ਜਬਰ ਅਤੇ ਅਨਿਆਂ ਖ਼ਿਲਾਫ ਜੱਦੋ ਜਹਿਦ ਵਿੱਚ ਹਿੱਸਾ ਲੈਂਦਿਆਂ ਹੋਇਆ ਜਾਨ ਕੁਰਬਾਨ ਕਰਨ ਵਾਲੇ ਨੂੰ ਹੀ ਸ਼ਹੀਦ ਦਾ ਦਰਜਾ ਦਿੱਤਾ ਜਾਣਾ ਚਾਹੀਦਾ ਹੈ। ਇਹ ਜੱਦੋ ਜਹਿਦ ਭਾਵੇਂ ਇਹ ਦੇਸ਼-ਭਗਤ ਲਹਿਰ, ਭਾਵੇਂ ਕੌਮ ਦੀ ਮੁਕਤੀ ਦੀ ਲਹਿਰ, ਭਾਵੇਂ ਸਿੱਧੇ ਤੌਰ 'ਤੇ ਕਿਰਤ ਦੀ ਲੁੱਟ ਦੇ ਖਾਤਮੇ ਵਾਲੀ ਜਮਾਤੀ ਲਹਿਰ ਹੋਵੇ, ਅਜਿਹੀ ਸ਼ਹੀਦੀ ਲਈ ਧਾਰਮਿਕ ਨਿਸਚੇ ਦਾ ਕੋਈ ਮਹੱਤਵ ਬਣਦਾ ਹੈ। ਇੱਕ ਸ਼ਬਦ 'ਚ, ਸ਼ਹੀਦ ਉਹ ਹੈ ਜੋ ਕਿਸੇ ਵੀ ਕਿਸਮ ਦੀ ਲੁੱਟ, ਜਬਰ ਅਤੇ ਅਨਿਆਂ ਖਿਲਾਫ਼ ਲੜਦਾ ਹੋਇਆ ਆਪਣੀ ਜਾਨ ਕੁਰਬਾਨ ਕਰ ਜਾਂਦਾ ਹੈ।**

ਸ਼ਹਾਦਤ ਦੇ ਇਸ ਪੈਮਾਨੇ ਦੇ ਅਨੁਸਾਰ 'ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ' ਕਰਨ ਲਈ ਜੱਦੋਜਹਿਦ ਕਰਦਿਆਂ ਜਾਨ ਕੁਰਬਾਨ ਕਰਨ ਵਾਲਾ **ਭਗਤ ਸਿੰਘ ਅਮਰ ਸ਼ਹੀਦ* ਹੈ।**

ਬੱਸ ਇਹ ਕਿਸ਼ਤ ਇਉਂ ਸਮੇਟਦੇ ਹਾਂ: ਕਿਰਤ ਦੀ ਮੁਕਤੀ ਲਈ ਜੱਦੋ ਜਹਿਦ 'ਚ ਜਾਨ ਕੁਰਬਾਨ ਕਰਨ ਵਾਲਾ ਸ਼ਹੀਦ ਭਗਤ ਸਿੰਘ-ਜ਼ਿੰਦਾਬਾਦ!

ਅੰਗਰੇਜ਼ਾਂ ਜਾਂ ਕਿਸੇ ਵੀ ਹੋਰ ਲੁਟੇਰਿਆਂ ਦੀ ਵਫਾਦਾਰੀਆਂ ਨਿਭਾਉਂਦੇ ਜਾਨਾਂ ਗਵਾਕੇ ਗਰਕ ਜਾਣ ਵਾਲੇ-ਮੁਰਦਾਬਾਦ!!

ਹਵਾਲੇ: 1.ਸਾਚੀ ਸਾਖੀ (ਪੰਜਾਬੀ) ਸਫਾ 116- ਲੇਖਕ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ- ਪ੍ਰਕਾਸ਼ਕ: ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ- ਅਡੀਸ਼ਨ ਜੁਲਾਈ, 1996 ਅਤੇ 2.ਜ਼ਫਰਨਾਮਹ ਪਾ:10, ਸਫਾ 589 ਪ੍ਰਕਾਸ਼ਕ:ਭਾ:ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ ਚੌਥੀ ਅਡੀਸ਼ਨ ਮਾਰਚ, 2004

* ਅਗਿਆਨੀਆਂ ਦੀ ਸਮੱਸਿਆ ਇਹ ਹੁੰਦੀ ਹੈ ਕਿ ਉਹ ਆਪਣੀ ਅਗਿਆਨਤਾ ਬਾਰੇ ਅਗਿਆਨੀ ਹੁੰਦੇ ਹਨ। *ਏ. ਬੀ. ਐਲਕਾਟ*

* ਅਗਿਆਨਤਾ ਹੈਵਾਨੀਅਤ ਹੈ। ਗਿਆਨ ਇੱਕ ਵਿਸ਼ੇਸ਼ ਮਨੁੱਖ ਅਧਿਕਾਰ ਹੈ। *ਲਾਲਾ ਹਰਦਿਆਲ*



# ਬਿਮਾਰ ਮਾਨਸਿਕਤਾ

ਸੁਮੀਤ ਸਿੰਘ

ਆਧੁਨਿਕ ਯੁੱਗ ਵਿਗਿਆਨ ਦਾ ਯੁੱਗ ਹੈ। ਸੰਸਾਰ ਦੇ ਵਿਕਸਤ ਦੇਸ਼ ਵਿਗਿਆਨ ਦੇ ਖੇਤਰ ਵਿਚ ਅਹਿਮ ਪ੍ਰਾਪਤੀਆਂ ਕਰਦੇ ਹੋਏ ਲਗਾਤਾਰ ਚੰਗੇਰੇ ਭਵਿੱਖ ਵੱਲ ਵਧਦੇ ਜਾ ਰਹੇ ਹਨ ਪਰ ਅਸੀਂ ਭਾਰਤੀ ਲੋਕ ਆਪਣੀ ਹੋਣੀ ਆਪ ਘੜਨ ਦੀ ਬਜਾਏ ਕਿਸਮਤਵਾਦੀ, ਅਧਿਆਤਮਵਾਦੀ ਅਤੇ ਅੰਧਵਿਸ਼ਵਾਸੀ ਰਵੱਈਆ ਅਪਣਾ ਕੇ ਅਖੌਤੀ ਸਾਧਾਂ-ਸੰਤਾਂ, ਪਾਖੰਡੀ ਬਾਬਿਆਂ, ਜੋਤਿਸ਼ੀਆਂ, ਡੇਰਾਵਾਦੀਆਂ ਅਤੇ ਧਾਰਮਿਕ ਪ੍ਰਵਚਨਕਰਤਾਵਾਂ ਦੇ ਮਗਰ ਲੱਗ ਕੇ ਆਪਣੀ ਆਰਥਿਕ, ਸਰੀਰਕ ਤੇ ਮਾਨਸਿਕ ਲੁੱਟ-ਖਸੁੱਟ ਕਰਵਾ ਰਹੇ ਹਾਂ। ਵਿਗਿਆਨ ਤੇ ਤਕਨਾਲੋਜੀ ਦੇ ਖੇਤਰ ਵਿਚ ਦੁਨੀਆਂ ਦੇ ਵਿਕਸਤ ਮੁਲਕਾਂ ਦੇ ਬਰਾਬਰ ਖੜਾ ਹੋਣ ਦੇ ਬਾਵਜੂਦ ਸਾਡਾ ਦੇਸ਼ ਰੂੜੀਵਾਦੀ ਅਤੇ ਅੰਧਵਿਸ਼ਵਾਸੀ ਸੋਚ ਦਾ ਸ਼ਿਕਾਰ ਹੋਇਆ ਪਿਆ ਹੈ। ਸਾਡੇ ਸਮਾਜ ਵਿਚ ਅਖੌਤੀ ਸਾਧਾਂ-ਸੰਤਾਂ, ਸਿਆਣਿਆਂ, ਸਵਾਮੀਆਂ, ਬਾਬਿਆਂ, ਬਾਪੂਆਂ, ਸਾਧਵੀਆਂ, ਜੋਤਿਸ਼ੀਆਂ, ਯੋਗੀਆਂ ਅਤੇ ਡੇਰਾਵਾਦੀਆਂ ਦੀ ਬਹੁਤ ਜ਼ਿਆਦਾ ਭਰਮਾਰ ਹੈ ਜਿਹੜੇ ਭੋਲੇ-ਭਾਲੇ ਅਨਪੜ੍ਹ ਅਤੇ ਪੜ੍ਹੇ-ਲਿਖੇ ਲੋਕਾਂ ਨੂੰ ਵੀ ਆਪਣੇ ਚੰਗੁਲ ਵਿਚ ਫਸਾ ਕੇ ਮਗਰ ਲਾਉਣ ਦੀ ਪੂਰੀ ਪੂਰੀ ਮੁਹਾਰਤ ਰਖਦੇ ਹਨ। ਸਾਡੇ ਸਮਾਜ ਵਿਚ ਵੀ ਅਜਿਹੇ ਲਾਈਲੱਗ ਤੇ ਅੰਧਵਿਸ਼ਵਾਸੀ ਲੋਕਾਂ ਦੀ ਕੋਈ ਕਮੀ ਨਹੀਂ ਹੈ ਜਿਹੜੇ ਭੇਡ ਚਾਲ ਦੀ ਤਰ੍ਹਾਂ ਇਨ੍ਹਾਂ ਚਲਾਕ ਅਨਸਰਾਂ ਦੇ ਮਗਰ ਲਗ ਕੇ ਆਪਣੀ ਹੀ ਨਹੀਂ ਸਗੋਂ ਪੂਰੇ ਪਰਿਵਾਰਾਂ, ਖਾਨਦਾਨਾਂ ਤੇ ਮੁਹੱਲਿਆਂ ਦੀ ਲੁੱਟ ਕਰਵਾਉਂਦੇ ਰਹਿੰਦੇ ਹਨ।

ਸਾਡੇ ਦੇਸ਼ ਦੇ ਬਹੁਗਿਣਤੀ ਲੋਕ ਅਧਿਆਤਮਵਾਦੀ ਸੋਚ ਰਖਦੇ ਹੋਣ ਕਰਕੇ ਉਨ੍ਹਾਂ ਵਿਚ ਸਵੈ-ਵਿਸ਼ਵਾਸ ਦੀ ਬਹੁਤ ਜਿਆਦਾ ਘਾਟ ਹੈ ਅਤੇ ਇਹੀ ਵਜ੍ਹਾ ਹੈ ਕਿ ਉਨ੍ਹਾਂ ਨੂੰ ਆਪਣੀ ਹਿੰਮਤ, ਮਿਹਨਤ, ਲਗਨ, ਦ੍ਰਿੜ ਇਰਾਦੇ ਅਤੇ ਸੰਘਰਸ਼ ਉਤੇ ਬਿਲਕੁਲ ਭਰੋਸਾ ਨਹੀਂ ਹੈ। ਉਹ ਆਪਣੀ ਗੈਰ ਵਿਗਿਆਨਕ ਮਾਨਸਿਕਤਾ ਕਾਰਨ ਆਪਣੀਆਂ ਸਮੱਸਿਆਵਾਂ ਦੇ ਕਾਰਨਾਂ ਦੀ ਤਹਿ ਤਕ ਜਾਣ ਅਤੇ ਉਨ੍ਹਾਂ ਲਈ ਜ਼ਿੰਮੇਵਾਰ ਹੁਕਮਰਾਨਾਂ ਅਤੇ ਵੱਡੇ ਪੂੰਜੀਪਤੀਆਂ ਦੀਆਂ ਸਾਜਿਸ਼ਾਂ ਨੂੰ ਸਮਝਣ ਤੋਂ ਬਿਲਕੁਲ ਅਸਮਰਥ ਹਨ। ਨਤੀਜੇ ਵਜੋਂ ਬਹੁਗਿਣਤੀ ਲੋਕ ਆਪਣੀਆਂ ਮੁਸ਼ਕਲਾਂ, ਸਮੱਸਿਆਵਾਂ, ਘਾਟਾਂ, ਗਰਜਾਂ, ਖਾਹਿਸ਼ਾਂ, ਮਜਬੂਰੀਆਂ ਤੇ ਬਿਮਾਰੀਆਂ ਉਤੇ ਕਾਬੂ ਪਾਉਣ ਲਈ ਅਤੇ ਆਪਣਾ ਭਵਿੱਖ ਅਤੇ ਅਗਲਾ ਜਨਮ ਸੰਵਾਰਨ ਲਈ ਇਨਾਂ ਅਖੌਤੀ ਸਾਧਾਂ, ਬਾਬਿਆਂ, ਸਵਾਮੀਆਂ, ਡੇਰਾਵਾਦੀਆਂ ਅਤੇ ਪ੍ਰਵਚਨਕਰਤਾਵਾਂ ਦੀ ਸ਼ਰਨ ਵਿਚ ਚਲੇ ਜਾਂਦੇ ਹਨ। ਦਰਅਸਲ ਅਸੀਂ ਲੋਕ ਇਕ ਅਜਿਹੀ ਬਿਮਾਰ ਤੇ ਕਮਜ਼ੋਰ ਮਾਨਸਿਕਤਾ ਦਾ ਸ਼ਿਕਾਰ ਹੋ ਚੁਕੇ ਹਾਂ ਜਿਹੜੀ ਪੀੜ੍ਹੀ-ਦਰ-ਪੀੜ੍ਹੀ ਸਾਨੂੰ ਆਤਮਾ ਪ੍ਰਮਾਤਮਾ, ਸਵਰਗ ਨਰਕ, ਪੁਨਰ ਜਨਮ, ਭੂਤ ਪ੍ਰੇਤ, ਕਿਸਮਤ ਅਤੇ ਪਿਛਲੇ ਕਰਮਾਂ ਦਾ ਫਲ ਆਦਿ ਗੈਰ ਵਿਗਿਆਨਕ ਮੁੱਦਿਆਂ ਨੂੰ ਮੰਨਣ ਲਈ ਮਜਬੂਰ ਕਰਦੀ ਹੈ ਅਤੇ ਸਾਡੇ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਦਾ ਚਾਨਣ ਫੈਲਣ ਤੋਂ ਰੋਕਦੀ ਹੈ। ਸਾਡੇ ਇਸੇ ਗੈਰ ਵਿਗਿਆਨਕ ਦ੍ਰਿਸ਼ਟੀਕੋਣ ਦਾ ਫਾਇਦਾ ਉਠਾਉਂਦੇ ਹੋਏ ਡੇਰਿਆਂ ਦੇ ਸੰਸਥਾਪਕ ਵੀ ਅਜਿਹੇ ਲਾਈਲੱਗ ਲੋਕਾਂ ਦੀ ਭਾਲ ਕਰਦੇ ਹਨ ਜਿਹੜੇ ਸਾਰਾ-ਸਾਰਾ ਦਿਨ ਇਨ੍ਹਾਂ ਡੇਰਿਆਂ, ਧਾਰਮਿਕ ਸਥਾਨਾਂ ਅਤੇ ਮੱਠਾਂ ਦੀ ਮਾਨਤਾ ਤੇ ਸਥਾਪਤੀ ਲਈ ਆਰਥਿਕ ਸਹਾਇਤਾ ਦੇ ਨਾਲ ਨਾਲ ਮੁਫ਼ਤ ਸੇਵਾ ਵੀ ਕਰ ਸਕਣ। ਬੜੇ ਦੁੱਖ ਦੀ ਗੱਲ ਹੈ ਪਰ ਇਹ ਕਿ ਇਨਾਂ ਲਾਈਲੱਗ ਸ਼ਰਧਾਲੂਆਂ ਦੇ ਆਪਣੇ ਬਜ਼ੁਰਗ ਮਾਂ-ਬਾਪ ਅਤੇ ਬੱਚੇ ਇਨ੍ਹਾਂ ਦੀ ਸੇਵਾ ਸੰਭਾਲ ਖੁਣੋਂ ਭੁੱਖੇ ਰੁਲਦੇ ਰਹਿੰਦੇ ਹਨ।

ਭਾਰਤੀ ਸਮਾਜ ਦੀ ਇਹ ਤਰਾਸਦੀ ਹੈ ਕਿ ਕਿਸੇ ਪਿੰਡ, ਕਸਬੇ ਜਾਂ ਕਾਲੋਨੀ ਵਿਚ ਕੋਈ ਸਕੂਲ, ਕਾਲਜ, ਹਸਪਤਾਲ, ਡਿਸਪੈਂਸਰੀ ਅਤੇ ਲਾਈਬਰੇਰੀ ਹੋਵੇ ਭਾਵੇਂ ਨਾ ਹੋਵੇ ਪਰ ਉਥੇ ਪਾਖੰਡੀ ਸਾਧ, ਤਾਂਤਰਿਕ, ਜੋਤਸ਼ੀ ਅਤੇ ਧਾਰਮਿਕ ਸਥਾਨ ਤੇ ਡੇਰੇ ਜ਼ਰੂਰ ਮਿਲ ਜਾਣਗੇ। ਹਰ ਡੇਰੇ ਦੇ ਸੰਸਥਾਪਕ ਦਾ ਇਕੋ ਇਕ ਮਕਸਦ ਇਹੀ ਹੁੰਦਾ ਹੈ ਕਿ ਉਹ ਸਮਾਜ ਦੇ ਹਰ ਵਰਗ ਦੇ ਵਧ ਤੋਂ ਵਧ ਲੋਕਾਂ ਨੂੰ ਧਰਮ ਦੀ ਆੜ ਹੇਠ ਗੁਮਰਾਹ ਕਰਕੇ ਆਪਣੇ ਮਗਰ ਲਾ ਸਕੇ ਅਤੇ ਉਨ੍ਹਾਂ ਦਾ ਆਰਥਿਕ, ਸਰੀਰਕ ਤੇ ਮਾਨਸਿਕ ਸ਼ੋਸ਼ਣ ਕਰਕੇ ਵਧ ਤੋਂ ਵਧ ਪੈਸਾ ਅਤੇ ਸਸਤੀ ਸ਼ੋਹਰਤ ਹਾਸਲ ਕਰ ਸਕੇ। ਭਾਰਤ ਦੇ ਲੋਕਾਂ ਦੀ ਅੰਧ-ਵਿਸ਼ਵਾਸੀ ਮਾਨਸਿਕਤਾ ਤਾਂ ਇਸ ਤੱਥ ਤੋਂ ਹੀ ਜਾਹਿਰ ਹੋ ਜਾਂਦੀ ਹੈ ਕਿ ਸਾਡੇ ਦੇਸ਼ ਵਿਚ ਵੱਖ ਵੱਖ ਧਰਮਾਂ ਦੇ 15 ਲੱਖ ਧਾਰਮਿਕ ਸਥਾਨ ਹਨ ਜਦ ਕਿ ਸਕੂਲਾਂ, ਕਾਲਜਾਂ ਦੀ ਗਿਣਤੀ 9 ਲੱਖ ਅਤੇ ਹਸਪਤਾਲਾਂ ਅਤੇ ਸਿਹਤ ਕੇਂਦਰਾਂ ਦੀ ਗਿਣਤੀ ਸਿਰਫ 6 ਲੱਖ ਹੈ। ਮਤਲਬ ਇਹ ਕਿ ਮਨੁੱਖ ਲਈ ਸਿੱਖਿਆ ਅਤੇ ਸਿਹਤ ਸਹੂਲਤਾਂ ਦੀ ਬਜਾਏ ਪਾਠ ਪੂਜਾ ਨੂੰ ਜਿਆਦਾ ਜ਼ਰੂਰੀ ਸਮਝਿਆ ਜਾਂਦਾ ਹੈ। ਪਰ ਸਵਾਲ ਇਹ ਹੈ ਕਿ ਜੇਕਰ ਮਨੁੱਖ ਅਣਪੜ੍ਹ ਤੇ ਬਿਮਾਰ ਹੋਵੇਗਾ ਤਾਂ ਉਹ ਵਿਗਿਆਨ ਤੇ ਇਤਿਹਾਸ ਨੂੰ ਪੜ੍ਹਨ ਦੇ ਕਿਵੇਂ ਕਾਬਲ ਹੋਵੇਗਾ?

ਭਾਰਤ ਦੁਨੀਆ ਦਾ ਬਹੁਕੌਮੀ, ਬਹੁਧਰਮੀ ਅਤੇ ਬਹੁਭਾਸ਼ੀ ਮੁਲਕ ਹੈ ਜਿਸ ਵਿਚ ਸਮੇਂ-ਸਮੇਂ ਉਤੇ ਹਜ਼ਾਰਾਂ ਹੀ ਧਾਰਮਿਕ ਦੇਵਤੇ, ਦੇਵੀਆਂ ਅਤੇ ਅਧਿਆਤਮਵਾਦੀ ਗੁਰੂ ਆਮ ਲੋਕਾਂ ਨੂੰ ਪ੍ਰਮਾਤਮਾ, ਆਤਮਾ, ਸਵਰਗ-ਨਰਕ, ਪਾਠ-ਪੂਜਾ, ਦਾਨ-ਪੁੰਨ, ਪੁਨਰ-ਜਨਮ ਅਤੇ ਪਿਛਲੇ ਕਰਮਾਂ ਤੇ ਕਿਸਮਤ ਨੂੰ ਮੰਨਣ ਦਾ ਵੱਡੇ ਪੱਧਰ 'ਤੇ ਗੈਰ-ਵਿਗਿਆਨਕ ਪ੍ਰਚਾਰ ਕਰਦੇ ਰਹੇ ਹਨ। ਭਾਰਤ ਦੇ ਕਈ ਸ਼ਹਿਰਾਂ ਤੇ ਕਸਬਿਆਂ ਵਿਚ ਅਖੌਤੀ ਪ੍ਰਚਾਰਕ, ਸੰਤ, ਸਵਾਮੀ, ਆਚਾਰੀਆ, ਬਾਪੂ, ਸਾਧਵੀਆਂ ਅਤੇ ਕਈ ਹੋਰ ਧਾਰਮਿਕ ਪ੍ਰਵਚਨਕਰਤਾਵਾਂ ਵਲੋਂ ਵੱਡੇ ਵੱਡੇ ਪੂੰਜੀਪਤੀ ਘਰਾਣਿਆਂ ਅਤੇ ਸਿਆਸਤਦਾਨਾਂ ਦੀ ਮਿਲੀ ਭੁਗਤ ਨਾਲ ਲੋਕਾਂ ਦੇ ਵੱਡੇ ਵੱਡੇ ਇਕੱਠ ਕਰਕੇ ਕਈ ਦਿਨ ਅਧਿਆਤਮਵਾਦ ਦਾ ਪਾਠ ਪੜ੍ਹਾਇਆ ਜਾਂਦਾ ਹੈ ਪਰ ਕਿਨੀ ਸ਼ਰਮ ਦੀ ਗੱਲ ਹੈ ਕਿ ਭਾਰਤ ਵਿਚ ਸਦੀਆਂ ਤੋਂ ਹੁੰਦੇ ਧਾਰਮਿਕ ਪ੍ਰਚਾਰ ਦੇ ਬਾਵਜੂਦ ਸਾਡੇ ਦੇਸ਼ ਦਾ ਨਾਮ ਹਮੇਸ਼ਾ ਦੁਨੀਆਂ ਦੇ ਚੋਣਵੇਂ ਭ੍ਰਿਸ਼ਟ ਤੇ ਬੇਈਮਾਨ ਮੁਲਕਾਂ ਵਿਚ ਸ਼ਾਮਿਲ ਹੁੰਦਾ ਹੈ। ਜਿੰਨੇ ਰਿਸ਼ਵਤ ਸਕੈਂਡਲ ਅਤੇ ਘਪਲੇ ਸਾਡੇ ਦੇਸ਼ ਵਿਚ ਹੋਏ ਹਨ ਸ਼ਾਇਦ ਹੀ ਕਿਸੇ ਹੋਰ ਮੁਲਕ ਵਿਚ ਹੋਏ ਹੋਣ। ਖਾਸ

ਕਰਕੇ ਪਸ਼ੂਚਾਰਾ ਸਕੈਂਡਲ, ਤਾਬੂਤ ਸਕੈਂਡਲ ਅਤੇ ਸੰਸਦ ਵਿਚ ਸਵਾਲ ਪੁੱਛਣ ਦੇ ਸਕੈਂਡਲ ਦਾ ਨਾਂ ਲੈਂਦਿਆਂ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਉਸ ਤੋਂ ਵੀ ਵਧ ਸ਼ਰਮ ਦੀ ਗੱਲ ਇਹ ਹੈ ਕਿ ਅਜਿਹੇ ਸਕੈਂਡਲ ਤੇ ਘਪਲੇ ਕਰਨ ਵਾਲੇ ਮੰਤਰੀ, ਸੰਸਦ ਮੈਂਬਰ ਤੇ ਵਿਧਾਇਕ ਬੜੀ ਹੀ ਢੀਠਤਾਈ ਨਾਲ ਆਪਣੇ ਅਹੁਦਿਆਂ ਨਾਲ ਚਿੰਬੜੇ ਰਹੇ। ਸਥਿਤੀ ਦਾ ਹੋਰ ਵੀ ਅਫਸੋਸਨਾਕ ਪਹਿਲੂ ਇਹ ਵੀ ਹੈ ਕਿ ਪਿਛਲੇ ਕੁਝ ਸਾਲਾਂ ਤੋਂ ਵੱਖ ਵੱਖ ਧਾਰਮਿਕ ਸਥਾਨਾਂ ਵਿਚ ਕਤਲਾਂ, ਬਲਾਤਕਾਰਾਂ, ਚੋਰੀਆਂ, ਘਪਲਿਆਂ, ਨਸ਼ਿਆਂ ਦੀਆਂ ਘਟਨਾਵਾਂ ਅਤੇ ਕਈ ਹੋਰ ਕਿਸਮ ਦੇ ਅਨੈਤਿਕ ਕੰਮਾਂ ਵਿਚ ਅਜਿਹੇ ਜ਼ਿੰਮੇਵਾਰ ਧਾਰਮਿਕ ਆਗੂ ਤੇ ਸੇਵਾਦਾਰ ਸ਼ਾਮਿਲ ਪਾਏ ਗਏ ਜਿਹੜੇ ਧਰਮ ਤੇ ਪ੍ਰਮਾਤਮਾ ਦੇ ਸਭ ਤੋਂ ਵਧ ਕਰੀਬ ਹੋਣ ਦਾ ਦਾਅਵਾ ਕਰਦੇ ਰਹੇ ਹਨ ਅਤੇ ਧਰਮ ਨੂੰ ਨੈਤਿਕਤਾ ਤੇ ਇਨਸਾਨੀਅਤ ਦਾ ਆਧਾਰ ਮੰਨਦੇ ਹਨ ਪਰ ਇਤਿਹਾਸ ਗਵਾਹ ਹੈ ਕਿ ਵੱਖ ਵੱਖ ਧਰਮਾਂ ਦੀ ਆਪਸੀ ਨਫ਼ਰਤ ਤੇ ਦੁਸ਼ਮਣੀ ਨੇ ਬੜੀ ਹੀ ਬੇਦਰਦੀ ਨਾਲ ਮਨੁੱਖਤਾ ਦਾ ਖ਼ੂਨ ਵਹਾਇਆ ਹੈ ਅਤੇ ਇਹ ਗੈਰ ਮਨੁੱਖੀ ਵਰਤਾਰਾ ਅੱਜ ਵੀ ਜਿਉਂ ਦਾ ਤਿਉਂ ਹੀ ਵਾਪਰ ਰਿਹਾ ਹੈ।

ਸਾਡੇ ਸਾਹਮਣੇ ਅਸਲ ਸਵਾਲ ਤਾਂ ਨੈਤਿਕ ਤੇ ਮਨੁੱਖੀ ਕਦਰਾਂ-ਕੀਮਤਾਂ ਉਤੇ ਸਖਤੀ ਨਾਲ ਅਮਲ ਕਰਨ ਦਾ ਹੈ ਨਾ ਕਿ ਹਰ ਧਾਰਮਿਕ ਸਥਾਨਾਂ, ਡੇਰਿਆਂ ਅਤੇ ਮੱਠਾਂ ਵਿਚ ਜਾ ਕੇ ਪਾਠ-ਪੂਜਾ ਤੇ ਰੱਟਾ ਲਾ ਕੇ ਦਿਖਾਵਾ ਕਰਨ ਦਾ। ਪਰ ਅਸੀਂ ਲੋਕ ਤਾਂ ਅਮਲ ਕਰਨ ਨਾਲੋਂ ਦਿਖਾਵੇ ਵਿਚ ਜਿਆਦਾ ਯਕੀਨ ਕਰਦੇ ਹਾਂ ਕਿਉਂਕਿ ਨੈਤਿਕਤਾ, ਇਨਸਾਨੀ ਕਦਰਾਂ-ਕੀਮਤਾਂ ਅਤੇ ਅਦਾਰਸ਼ ਅਸੂਲਾਂ ਉਤੇ ਪਹਿਰਾ ਦੇਣਾ ਬਹੁਤ ਔਖਾ ਕੰਮ ਹੈ। ਸਾਨੂੰ ਇਸ ਸਚਾਈ ਦਾ ਗਿਆਨ ਹੋਣਾ ਚਾਹੀਦਾ ਹੈ ਕਿ ਦੁਨੀਆਂ ਦੇ ਮਹਾਨ ਦਾਰਸ਼ਨਿਕਾਂ, ਚਿੰਤਕਾਂ ਅਤੇ ਸਮਾਜ ਸੁਧਾਰਕਾਂ ਨੇ ਮਨੁੱਖ ਨੂੰ ਇਕ ਆਦਰਸ਼ ਜੀਵਨ ਬਤੀਤ ਕਰਨ ਲਈ ਕੁਝ ਸਹੀ ਨੈਤਿਕ ਸਿਖਿਆਵਾਂ, ਆਦਰਸ਼ਾਂ ਅਤੇ ਅਸੂਲਾਂ ਨੂੰ ਅਪਨਾਉਣ ਉੱਤੇ ਜ਼ੋਰ ਦਿਤਾ ਹੈ ਜਿਵੇਂ ਕਿ ਮਿਹਨਤ ਕਰਨੀ, ਸੱਚ ਬੋਲਣਾ, ਆਪਣੇ ਫਰਜ਼ਾਂ ਪ੍ਰਤੀ ਇਮਾਨਦਾਰੀ, ਲੋੜਵੰਦਾਂ ਦੀ ਮਦਦ ਕਰਨੀ, ਚੰਗੇ ਕੰਮ ਕਰਨੇ, ਮਿੱਠਾ ਬੋਲਣਾ, ਹਰੇਕ ਦੀ ਇੱਜ਼ਤ ਕਰਨੀ, ਕਿਸੇ ਦਾ ਦਿਲ ਨਾ ਦੁਖਾਉਣਾ, ਨਸ਼ਿਆਂ ਤੇ ਹੋਰ ਸਮਾਜਕ ਬੁਰਾਈਆਂ ਤੋਂ ਦੂਰ ਰਹਿਣਾ, ਕਿਸੇ ਦਾ ਹੱਕ ਨਾ ਮਾਰਨਾ ਸਭ ਨੂੰ ਬਰਾਬਰ ਸਮਝਣਾ, ਜ਼ੁਲਮ ਵਿਰੁੱਧ ਅਵਾਜ਼ ਉਠਾਉਣੀ ਅਤੇ ਚੰਗੇ ਨਾਗਰਿਕ ਤੇ ਮਨੁੱਖ ਬਣਨਾ ਆਦਿ ਪਰ ਅਸੀਂ ਲੋਕਾਂ ਨੇ ਇਨ੍ਹਾਂ ਅਸੂਲਾਂ ਉਤੇ ਅਮਲ ਕਰਨ ਦੀ ਬਜਾਏ ਅਖੌਤੀ ਡੇਰਿਆਂ ਅਤੇ ਧਾਰਮਿਕ ਪ੍ਰਵਚਨਕਰਤਾਵਾਂ ਦੇ ਮਗਰ ਲਗਣਾ ਸ਼ੁਰੂ ਕੀਤਾ ਹੋਇਆ ਹੈ। ਇਨ੍ਹਾਂ ਡੇਰਿਆਂ ਦੇ ਅਧਿਆਤਮਵਾਦੀ ਗੁਰੂਆਂ ਵਲੋਂ ਅਧਿਅਤਮਵਾਦ ਦੇ ਪ੍ਰਚਾਰ ਦੇ ਨਾਲ ਨਾਲ ਲੋਕਾਂ ਨੂੰ ਕਈ ਹੋਰ ਚਮਤਕਾਰੀ ਤੇ ਕਾਲਪਨਿਕ ਕਹਾਣੀਆਂ ਤੇ ਕਰਮ ਕਾਂਡਾਂ ਵਿਚ ਗੁਮਰਾਹ ਕਰਕੇ ਉਨ੍ਹਾਂ ਦੀ ਸੋਚ ਨੂੰ ਅੰਧਵਿਸ਼ਵਾਸੀ ਬਣਾਇਆ ਜਾਂਦਾ ਹੈ ਤਾਂ ਕਿ ਉਨ੍ਹਾਂ ਵਲੋਂ ਪੂੰਜੀਪਤੀਆਂ ਨਾਲ ਰਲ ਕੇ ਭੋਲੇ-ਭਾਲੇ ਲੋਕਾਂ ਦੀ ਕੀਤੀ ਜਾਂਦੀ ਲੁੱਟ ਦਾ ਪਰਦਾਫਾਸ਼ ਨਾ ਹੋ ਸਕੇ।

ਇਹ ਡੇਰੇ ਅਤੇ ਧਾਰਮਿਕ ਇਕੱਠ ਸਿੱਧੇ ਜਾਂ ਅਸਿੱਧੇ ਤੌਰ ਤੇ ਪੂੰਜੀਵਾਦ, ਧਾਰਮਿਕ ਕੱਟੜਵਾਦ ਅਤੇ ਕੁਝ ਚਾਲਾਕ ਤੇ ਮੌਕਾਪ੍ਰਸਤ ਸਿਆਸਤਦਾਨਾਂ ਦੇ ਪਿੱਲਲਗੂ ਬਣ ਕੇ ਉਨ੍ਹਾਂ ਦੇ ਹੱਕ ਵਿਚ ਭੁੱਗਤਦੇ ਹਨ। ਆਪਣੀ ਅਤੇ ਆਪਣੇ ਸਿਆਸੀ ਤੇ ਧਾਰਮਿਕ ਆਕਾਵਾਂ ਵਲੋਂ ਕੀਤੀ ਜਾਂਦੀ ਲੁੱਟ ਨੂੰ ਲੰਬੇ ਸਮੇਂ ਤਕ ਬਰਕਰਾਰ ਰਖਣ ਲਈ ਇਹ ਪ੍ਰਵਚਨਕਰਤਾ ਆਮ ਲੋਕਾਂ ਵਿਚ ਇਹ ਗੁਮਰਾਹਕੁੰਨ ਪ੍ਰਚਾਰ ਕਰਦੇ ਹਨ ਕਿ ਤੁਹਾਡੀਆਂ ਸਾਰੀਆਂ ਸਮੱਸਿਆਵਾਂ ਦਾ ਹਲ ਪ੍ਰਮਾਤਮਾ ਦੀ ਮਰਜ਼ੀ, ਤੁਹਾਡੀ ਕਿਸਮਤ ਤੇ ਰਾਸ਼ੀਫਲ ਅਤੇ ਪਿਛਲੇ ਜਨਮ ਦੇ ਕਰਮਾਂ ਅਨੁਸਾਰ ਹੀ ਹੋਵੇਗਾ ਅਤੇ ਇਸ ਲਈ ਤੁਹਾਨੂੰ ਕਿਸੇ ਤਰ੍ਹਾਂ ਦਾ ਸੰਘਰਸ਼ ਜਾਂ ਕਿੰਤੂ-ਪ੍ਰੰਤੂ ਕਰਨ ਦੀ ਲੋੜ ਨਹੀਂ ਹੈ। ਇਸ ਤੋਂ ਇਲਾਵਾ 'ਜੋ ਹੋਣਾ ਹੈ ਉਹ ਹੋ ਕੇ ਰਹੇਗਾ', 'ਵਕਤ ਤੋਂ ਪਹਿਲਾ ਤੇ ਕਿਸਮਤ ਤੋਂ ਜ਼ਿਆਦਾ ਨਹੀਂ ਮਿਲਦਾ', 'ਪ੍ਰਮਾਤਮਾ ਦੇ ਘਰ ਦੇਰ ਹੈ ਅੰਧੇਰ ਨਹੀਂ', 'ਪ੍ਰਮਾਤਮਾ ਜੋ ਕਰਦਾ ਹੈ ਚੰਗਾ ਹੀ ਕਰਦਾ ਹੈ', 'ਪ੍ਰਮਾਤਮਾ ਦੀ ਮਰਜ਼ੀ ਬਗੈਰ ਪੱਤਾ ਵੀ ਨਹੀਂ ਹਿਲਦਾ', 'ਰੱਬ ਦੀ ਲਾਠੀ ਬੇ ਆਵਾਜ਼ ਹੁੰਦੀ ਹੈ', 'ਪ੍ਰਮਾਤਮਾ ਨੂੰ ਖੁਸ਼ ਕਰਨ ਲਈ ਦਾਨ-ਪੁੰਨ ਤੇ ਤੀਰਥ ਯਾਤਰਾ ਕਰੋ' ਅਤੇ 'ਕਰਮ ਕਰੋ ਪਰ ਫਲ ਦੀ ਇੱਛਾ ਨਾ ਕਰੋ' ਆਦਿ ਗੈਰ ਵਿਗਿਆਨਕ ਪ੍ਰਚਾਰ ਨਾਲ ਸਾਨੂੰ ਅਸਲੀਅਤ ਤੋਂ ਦੂਰ ਲਿਜਾਂਦੇ ਹਨ ਤੇ ਜੀਵਨ ਨੂੰ ਖੁਸ਼ਹਾਲ ਕਰਨ ਦੇ ਰਸਤੇ ਵਿੱਚ ਰੁਕਾਵਟ ਬਣਦੇ ਹਨ। ਸਭ ਤੋਂ ਵੱਧ ਅਫਸੋਨਾਕ ਪਹਿਲੂ ਇਹ ਹੈ ਕਿ ਸਮੁੱਚਾ ਬਿਜਲਈ ਮੀਡੀਆ ਆਪਣੇ ਵਪਾਰਕ ਹਿਤਾਂ ਨੂੰ ਮੁੱਖ ਰਖਕੇ ਅਜਿਹੇ ਧਾਰਮਿਕ ਇਕੱਠਾਂ ਵਲੋਂ ਫੈਲਾਏ ਜਾਂਦੇ ਅੰਧ ਵਿਸ਼ਵਾਸ ਨੂੰ ਪ੍ਰਚਾਰਣ ਵਿਚ ਅਹਿਮ ਭੂਮਿਕਾ ਨਿਭਾ ਰਿਹਾ ਹੈ ਅਤੇ ਲੋਕਾਂ ਦੀ ਮਾਨਸਿਕਤਾ ਨੂੰ ਕਮਜ਼ੋਰ ਤੇ ਬਿਮਾਰ ਬਣਾ ਰਿਹਾ ਹੈ। ਸਵੇਰੇ ਸ਼ਾਮ ਸਾਰੇ ਟੀ. ਵੀ. ਚੈਨਲ ਧਾਰਮਿਕ ਪ੍ਰਵਚਨਾਂ ਜੋਤਿਸ਼, ਰਾਸ਼ੀਫਲ ਤੇ ਵਸਤੂ ਸ਼ਾਸ਼ਤਰ ਦੇ ਪ੍ਰੋਗਰਾਮਾਂ ਦਾ ਪ੍ਰਸਾਰਣ ਕਰਕੇ ਲਗਾਤਾਰ ਲੋਕਾਂ ਵਿਚ ਅੰਧਵਿਸ਼ਵਾਸ ਫੈਲਾ ਰਹੇ ਹਨ ਜੋ ਕਿ ਭਾਰਤੀ ਸੰਵਿਧਾਨ ਦੀ ਧਾਰਾ 51-ਏ (ਐਚ) ਦੀ ਸ਼ਰੇਆਮ ਉਲੰਘਣਾ ਹੈ। ਅਜਿਹੇ ਗੈਰ ਵਿਗਿਆਨਕ ਪ੍ਰੋਗਰਾਮਾਂ ਦਾ ਪ੍ਰਸਾਰਣ ਕਰਵਾਉਣ ਵਾਲੀਆਂ ਰੂੜੀਵਾਦੀ ਸੰਸਥਾਵਾਂ ਅਤੇ ਵਪਾਰਕ ਕੰਪਨੀਆਂ ਲੋਕਾਂ ਨੂੰ ਉਨ੍ਹਾਂ ਦੀਆਂ ਸਮੱਸਿਆਵਾਂ ਦੇ ਹਲ ਲਈ ਵਿਸ਼ੇਸ਼ ਕਿਸਮ ਦੇ ਕੀਮਤੀ ਰੁਦਰਾਕਸ਼, ਲਾਕੇਟ, ਮਾਲਾ, ਪੱਥਰ, ਨੱਗ, ਮੁੰਦਰੀ ਅਤੇ ਧਾਗੇ-ਤਵੀਤ ਪਹਿਨਣ ਦੀ ਸਲਾਹ ਦੇ ਕੇ ਉਨ੍ਹਾਂ ਦੀ ਵੱਡੇ ਪੱਧਰ ਉੱਤੇ ਲੁੱਟ-ਖਸੁੱਟ ਕਰਦੇ ਹਨ। ਬੜੇ ਸ਼ਰਮ ਦੀ ਗੱਲ ਹੈ ਕਿ ਲੁੱਟ ਦਾ ਇਹ ਕਾਰੋਬਾਰ ਸਰਕਾਰੀ ਛੱਤਰ ਛਾਇਆ ਹੇਠ ਸ਼ਰੇਆਮ ਹੋ ਰਿਹਾ ਹੈ।

ਕਿੰਨੀਂ ਹੈਰਾਨੀ ਦੀ ਗੱਲ ਹੈ ਕਿ ਇਹ ਪ੍ਰਵਚਨਕਰਤਾ ਆਮ ਲੋਕਾਂ ਨੂੰ ਤਾਂ ਮੋਹ-ਮਾਇਆ, ਲਾਲਚ, ਭ੍ਰਿਸ਼ਟਾਚਾਰ, ਨਸ਼ਿਆਂ, ਪਰਾਈਆਂ ਔਰਤਾਂ, ਅਨੈਤਿਕ ਕੰਮਾਂ ਤੋਂ ਦੂਰ ਰਹਿਣ ਅਤੇ ਸਾਦੀ, ਸਾਫ ਸੁਥਰੀ ਤੇ ਡਰ ਰਹਿਤ ਜ਼ਿੰਦਗੀ ਜਿਉਣ ਦੀ ਨਸੀਹਤ ਕਰਦੇ ਹਨ ਪਰ ਇਨਾਂ ਦੇ ਆਲੀਸ਼ਾਨ ਡੇਰਿਆਂ ਤੇ ਕੋਠੀਆਂ ਵਿਚ ਇਨਾਂ ਦੀ ਅਯਾਸ਼ੀ ਤੇ ਐਸ਼ੋ-ਆਰਾਮ ਦੀ ਜ਼ਿੰਦਗੀ ਇਨਾਂ ਦੇ ਪ੍ਰਵਚਨਾਂ ਤੋਂ ਬਿਲਕੁਲ ਉਲਟ ਹੁੰਦੀ ਹੈ। ਲੋਕਾਂ ਨੂੰ ਤਾਂ ਮੌਤ ਤੋਂ ਨਾ ਡਰਨ ਦੀ ਸਲਾਹ ਦਿੰਦੇ ਹਨ ਪਰ ਆਪ ਖੁਦ ਕਈ ਕਈ ਅੰਗ-ਰਖਿਅਕਾਂ ਦੇ ਘੇਰੇ ਵਿਚ ਰਹਿੰਦੇ ਹਨ। ਹੁਣ ਤਾਂ ਡੇਰਿਆਂ ਵਿਚ ਛੇੜ-ਛਾੜ, ਬਲਾਤਕਾਰ ਅਤੇ ਕਤਲ ਵਰਗੀਆਂ ਘਟਨਾਵਾਂ ਅਕਸਰ ਹੀ ਅਖਬਾਰਾਂ ਵਿਚ ਪੜ੍ਹਨ ਨੂੰ ਮਿਲਦੀਆਂ ਰਹਿੰਦੀਆਂ ਹਨ ਪਰ ਲਾਈਲੱਗ ਮਾਨਸਿਕਤਾ ਦੇ ਲੋਕ ਅੱਖਾਂ ਮੀਟ ਕੇ ਇਨਾਂ ਨੂੰ ਅਣਗੌਲਿਆਂ ਕਰ ਛਡਦੇ ਹਨ। ਸਭ ਤੋਂ ਵਧ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਸਮਾਜ ਦਾ ਪੜਿਆ-ਲਿਖਿਆ ਵਰਗ ਜਿਵੇਂ ਕਿ ਡਾਕਟਰ, ਇੰਜੀਨੀਅਰ, ਅਧਿਆਪਕ, ਵਕੀਲ, ਜੱਜ, ਪੱਤਰਕਾਰ, ਸਿਆਸਤਦਾਨ, ਪੁਲਿਸ ਤੇ ਪ੍ਰਸ਼ਾਸਨਿਕ ਅਧਿਕਾਰੀ ਆਦਿ ਇਨ੍ਹਾਂ ਡੇਰਿਆਂ ਦੇ ਸ਼ਰਧਾਲੂਆਂ ਵਿਚ ਸ਼ਾਮਲ ਹੋ ਕੇ ਇਨਾਂ ਦੇ ਹਰ ਜਾਇਜ਼ ਤੇ ਨਜਾਇਜ਼ ਕੰਮਾਂ ਨੂੰ ਮਾਨਤਾ ਦੇਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਇਸ ਪੜ੍ਹੇ-ਲਿਖੇ ਵਰਗ ਦੇ ਪ੍ਰਭਾਵ ਹੇਠ ਆ ਕੇ ਹੀ ਆਮ ਮਿਹਨਤਕਸ਼ ਵਰਗ ਦੇ ਲੋਕ ਇਨ੍ਹਾਂ ਡੇਰਿਆਂ ਅਤੇ ਪ੍ਰਚਾਰਕਾਂ ਪਿਛੇ ਲਗ ਤੁਰਦੇ ਹਨ। ਸਾਡੇ ਦੇਸ਼ ਦੇ ਛੋਟੇ ਤੋਂ ਛੋਟੇ ਸਿਆਸੀ ਨੇਤਾ ਤੋਂ ਲੈ ਕੇ ਵਿਧਾਇਕ, ਸੰਸਦ ਮੈਂਬਰ, ਮੰਤਰੀ, ਮੁੱਖ ਮੰਤਰੀ, ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਤਕ ਇਨ੍ਹਾਂ ਡੇਰਿਆਂ ਉਤੇ ਮੱਥਾ ਰਗੜ ਕੇ ਇਨਾਂ ਕੋਰੇ ਚਿਟੇ ਅਨਪੜ੍ਹ ਸਾਧਾਂ-ਸੰਤਾਂ, ਬਾਬਿਆਂ, ਸਵਾਮੀਆਂ, ਬਾਪੂਆਂ, ਅਤੇ ਆਚਾਰੀਆਂ ਤੋਂ ਆਪਣੇ ਸੁਨਹਿਰੀ ਭਵਿੱਖ ਅਤੇ ਸਫਲਤਾ ਲਈ 'ਆਸ਼ੀਰਵਾਦ' ਮੰਗਦੇ ਹਨ। ਇੱਥੋਂ ਤਕ ਕਿ ਵਿਗਿਆਨ ਤੇ ਤਕਨਾਲੋਜੀ ਦੀ ਕਿਸੇ ਖੋਜ ਜਾਂ ਵਿਕਾਸ ਦੀ ਸਕੀਮ ਦਾ ਉਦਘਾਟਨ ਕਰਨ ਵੇਲੇ ਜੋਤਸ਼ੀਆਂ, ਪੰਡਤਾਂ ਅਤੇ ਬਾਬਿਆਂ ਤੋਂ ਮਹੂਰਤ ਕਢਵਾ ਕੇ ਹਵਨ ਯੱਗ, ਪਾਠ ਪੂਜਾ ਤੇ ਹੋਰ ਰੂੜੀਵਾਦੀ ਰਸਮਾਂ ਕੀਤੀਆਂ ਜਾਂਦੀਆਂ ਹਨ। ਵਿਗਿਆਨ ਤੇ ਤਕਨਾਲੋਜੀ ਦੇ ਯੁੱਗ ਵਿਚ ਵਿਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਦੀ ਇਸ ਤੋਂ ਵਧ ਬੇਇਜ਼ਤੀ ਹੋਰ ਕਿਹੜੀ ਹੋ ਸਕਦੀ ਹੈ ?

ਕਹਿਣ ਦਾ ਮਤਲਬ ਇਹ ਹੈ ਕਿ ਸਿਰਫ ਆਮ ਲੋਕ ਤੇ ਪੜ੍ਹਿਆ-ਲਿਖਿਆ ਵਰਗ ਹੀ ਨਹੀਂ ਬਲਕਿ ਸਿਆਸੀ ਨੇਤਾ ਅਤੇ ਹਾਕਮ ਵਰਗ ਦੇ ਮੰਤਰੀ ਤੇ ਪ੍ਰਸ਼ਾਸ਼ਨਿਕ ਅਧਿਕਾਰੀ ਯਾਨੀ ਹੇਠਾਂ ਤੋਂ ਲੈ ਕੇ ਉੱਪਰ ਤਕ ਸਾਰਾ ਅਮਲਾ ਫੈਲਾ ਇਨ੍ਹਾਂ ਡੇਰਿਆਂ ਅਤੇ ਧਾਰਮਿਕ ਪ੍ਰਵਚਨਕਰਤਾਵਾਂ ਦੇ ਪੱਕੇ ਸ਼ਰਧਾਲੂਆਂ ਵਿਚ ਸ਼ਾਮਿਲ ਹਨ ਅਤੇ ਇਹ ਇਕ ਦੂਜੇ ਦੇ ਸਵਾਰਥੀ ਸਿਆਸੀ, ਧਾਰਮਿਕ ਤੇ ਨਿੱਜੀ ਹਿਤਾਂ ਦਾ ਪੂਰਾ ਖਿਆਲ ਰੱਖਦੇ ਹਨ। ਸਵਾਲ ਇਹ ਹੈ ਕਿ ਜੇਕਰ ਦੇਸ਼ ਨੂੰ ਇੱਕੀਵੀਂ ਸਦੀ ਵਿਚ ਲਿਜਾਣ ਦਾ ਦਾਅਵਾ ਕਰਨ ਵਾਲੇ ਸਾਡੇ ਹੁਕਮਰਾਨ ਹੀ ਅੰਧਵਿਸ਼ਵਾਸ ਅਤੇ ਇੰਨਾਂ ਦਾ ਪ੍ਰਚਾਰ ਕਰਨ ਵਾਲਿਆਂ ਰੂੜੀਵਾਦ ਤੇ ਅਧਿਆਤਮਵਾਦੀ ਤਾਕਤਾਂ ਦੇ ਪਿਛਲਗ ਬਣ ਜਾਣਗੇ ਤਾਂ ਫਿਰ ਆਮ ਸੂਝ-ਬੂਝ ਰੱਖਣ ਵਾਲੇ ਵਿਅਕਤੀ ਤੋਂ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਕਿੰਨੀ ਕੁ ਆਸ ਕੀਤੀ ਜਾ ਸਕਦੀ ਹੈ ? ਸੱਚਾਈ ਤਾਂ ਇਹ ਹੈ ਕਿ ਅੰਧਵਿਸ਼ਵਾਸੀ ਤੇ ਰੂੜੀਵਾਦੀ ਸੋਚ ਸਾਡੇ ਦੇਸ਼ ਤੇ ਸਮਾਜ ਦੇ ਰਸਤੇ ਵਿਚ ਮੁੱਖ ਰੁਕਾਵਟ ਬਣੀ ਹੋਈ ਹੈ। ਵੈਸੇ ਇਹ ਕਹਿਣ ਵਿਚ ਵੀ ਗੁਰੇਜ਼ ਨਹੀਂ ਕਿ ਸਾਡੀਆਂ ਹਾਕਮ ਜਮਾਤਾਂ ਦੇ ਸਿਆਸਤਦਾਨ ਦਿਲੋਂ ਹੀ ਨਹੀਂ ਚਾਹੁੰਦੇ ਕਿ ਲੋਕ ਪੜ੍ਹ-ਲਿਖ ਕੇ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਕੇ ਜਾਗਰੂਕ ਹੋਣ ਕਿਉਂਕਿ ਲੋਕਾਂ ਦੇ ਸਿਆਣੇ ਬਨਣ ਨਾਲ ਇਨਾਂ ਹੁਕਮਰਾਨਾਂ ਦੀ ਕੁਰਸੀ ਅਤੇ ਲੁੱਟ ਦੀ ਕਮਾਈ ਖਤਰੇ ਵਿਚ ਪੈ ਜਾਵੇਗੀ। ਇਸੇ ਕਰਕੇ ਹੀ ਤਾਂ ਉਹ ਇਕ ਪਾਸੇ ਜਿੱਥੇ ਸਾਮਰਾਜਵਾਦੀ ਪੱਖੀ ਲੋਕ ਮਾਰੂ ਨੀਤੀਆਂ ਲਾਗੂ ਕਰਕੇ ਲੋਕਾਂ ਨੂੰ ਜੀਵਨ ਦੀਆਂ ਬੁਨਿਆਦੀ ਸੇਵਾਵਾਂ ਤੋਂ ਵਾਂਝਿਆਂ ਕਰਕੇ ਦੇਸ਼ ਨੂੰ ਆਰਥਿਕ ਤੇ ਸਮਾਜਿਕ ਗੁਲਾਮੀ ਵੱਲ ਲਿਜਾ ਰਹੇ ਹਨ ਉਥੇ ਹੀ ਅਧਿਆਤਮਵਾਦੀ ਤਾਕਤਾਂ ਵਲੋਂ ਕੀਤੇ ਜਾਂਦੇ ਅੰਧਵਿਸ਼ਵਾਸੀ ਪ੍ਰਚਾਰ ਰਾਹੀਂ ਭੋਲੇ-ਭਾਲੇ ਦੇਸ਼ ਵਾਸੀਆਂ ਨੂੰ ਪ੍ਰਮਾਤਮਾ ਦੀ ਰਜ਼ਾ ਵਿਚ ਰਹਿ ਕੇ ਗਰੀਬੀ, ਮਹਿੰਗਾਈ, ਭੁੱਖਮਰੀ, ਬੇਰੁਜ਼ਗਾਰੀ, ਅਨਪੜ੍ਹਤਾ, ਨਾ ਬਰਾਬਰੀ ਤੇ ਬਿਮਾਰੀ ਆਦਿ ਸਮੱਸਿਆਵਾਂ ਲਈ ਭਾਣਾ ਮੰਨਣ ਦਾ ਗੁਮਰਾਹਕੁੰਨ ਪ੍ਰਚਾਰ ਵੀ ਕਰ ਰਹੇ ਹਨ। ਅਜਿਹੀ ਸੋਚੀ ਸਮਝੀ ਸਾਜਿਸ਼ ਤੋਂ ਬਚਣ ਲਈ ਸਮੁੱਚੀ ਲੋਕਾਈ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਸਖ਼ਤ ਲੋੜ ਹੈ।

ਇਸ ਲਈ ਸਾਨੂੰ ਹੁਣ ਵੀ ਇਹ ਅਸਲੀਅਤ ਸਮਝ ਲੈਣੀ ਚਾਹੀਦੀ ਹੈ ਕਿ ਸਾਡੇ ਆਲੇ-ਦੁਆਲੇ ਸਮਾਜ ਵਿਚ ਜਿਹੜਾ ਅਧਿਆਤਮਵਾਦ ਅੰਧਵਿਸ਼ਵਾਸ ਅਤੇ ਰੂੜੀਵਾਦ ਦਾ ਯੋਜਨਾਬੱਧ ਗੈਰ ਵਿਗਿਆਨਕ ਮਾਹੌਲ ਉਸਾਰਿਆ ਜਾ ਰਿਹਾ ਹੈ ਉਸ ਪਿੱਛੇ ਕੌਮੀ ਤੇ ਕੌਮਾਂਤਰੀ ਸਾਮਰਾਜਵਾਦੀ ਤਾਕਤਾਂ ਹਾਕਮ ਜਮਾਤਾਂ, ਸਿਆਸਤਦਾਨਾਂ ਅਤੇ ਅਧਿਆਤਮਵਾਦੀ ਤਾਕਤਾਂ ਦੀ ਇਕ ਬੜੀ ਹੀ ਸੋਚੀ ਸਮਝੀ ਸਾਜਿਸ਼ ਕੰਮ ਕਰ ਰਹੀ ਹੈ ਅਤੇ ਉਹ ਇਹ ਹੈ ਕਿ ਦੇਸ਼ ਦੀ ਜਨਤਾ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਤੋਂ ਕਿਵੇਂ ਰੋਕਿਆ ਜਾਵੇ ਤਾਂ ਕਿ ਲੋਕ ਜਾਗਰੂਕ ਹੋਕੇ ਆਪਣੀਆਂ ਸਮੱਸਿਆਵਾਂ ਲਈ ਜ਼ਿੰਮੇਵਾਰ ਲੋਕ ਵਿਰੋਧੀ ਹੁਕਮਰਾਨਾਂ ਵਿਰੁੱਧ ਸੰਘਰਸ਼ ਕਰਨ ਦੇ ਕਾਬਿਲ ਨਾ ਬਣ ਸਕਣ। ਇਹੀ ਵਜ੍ਹਾ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਬਾਅਦ ਸੱਤਾ ਉਤੇ ਬੈਠੇ ਹੁਕਮਰਾਨਾਂ ਨੇ ਅੰਗਰੇਜ਼ ਸਾਮਰਾਜ ਦਾ ਡਟ ਕੇ ਵਿਰੋਧ ਕਰਨ ਵਾਲੇ ਅਤੇ ਹੱਸ ਕੇ ਫਾਂਸੀ ਚੜ੍ਹਣ ਵਾਲੇ ਸ਼ਹੀਦੇ ਆਜ਼ਮ ਭਗਤ ਸਿੰਘ, ਗਦਰੀ ਬਾਬਿਆਂ, ਕਰਤਾਰ ਸਿੰਘ ਸਰਾਭਾ, ਸ਼ਹੀਦ ਉਧਮ ਸਿੰਘ, ਚੰਦਰ ਸ਼ੇਖਰ ਅਜ਼ਾਦ, ਸੁਭਾਸ਼ ਚੰਦਰ ਬੋਸ ਅਤੇ ਹੋਰ ਕਈ ਇਨਕਲਾਬੀ ਸ਼ਹੀਦਾਂ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਆਮ ਲੋਕਾਂ ਵਿਚ ਪ੍ਰਚਾਰਨ ਦਾ ਕਦੇ ਵੀ ਕੋਈ ਖ਼ਤਰਾ ਮੁੱਲ ਨਹੀਂ ਲਿਆ। ਸਾਨੂੰ ਵਿਗਿਆਨਕ ਦ੍ਰਿਸ਼ਟੀਕੋਣ ਰਖਦੇ ਹੋਏ ਇਸ ਤੱਥ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਸਾਡੀਆਂ ਗਰੀਬੀ, ਬੇਰੁਜ਼ਗਾਰੀ, ਅਣਪੜ੍ਹਤਾ, ਮਹਿੰਗਾਈ, ਭ੍ਰਿਸ਼ਟਾਚਾਰ, ਆਰਥਿਕ ਤੇ ਸਮਾਜਕ ਨਾ-ਬਰਾਬਰੀ, ਬਾਲ-ਮਜ਼ਦੂਰੀ, ਭੁੱਖਮਰੀ ਅਤੇ ਧਾਰਮਿਕ ਕੱਟੜਵਾਦ ਵਰਗੀਆਂ ਗੰਭੀਰ ਸਮਸਿਆਵਾਂ ਪਿੱਛੇ ਕੌਮਾਂਤਰੀ ਪੂੰਜੀਵਾਦੀ ਤਾਕਤਾਂ ਦੀਆਂ ਮਨੁੱਖ ਵਿਰੋਧੀ ਆਰਥਿਕ ਤੇ ਸਮਾਜਕ ਨੀਤੀਆਂ ਕੰਮ ਕਰ ਰਹੀਆਂ ਹਨ ਜਿੰਨਾਂ ਨੂੰ ਸਾਡੀਆਂ ਹਾਕਮ ਜਮਾਤਾਂ ਆਪਣੇ ਸਵਾਰਥੀ ਹਿਤਾਂ ਤਹਿਤ ਅੱਖਾਂ ਮੀਟ ਕੇ ਲਾਗੂ ਕਰੀ ਜਾ ਰਹੀਆਂ ਹਨ ਜਿਸਦੇ ਖਾਮਿਆਜ਼ੇ ਵਜੋਂ ਦੇਸ਼ ਦਾ ਮਿਹਨਤਕਸ਼ ਵਰਗ ਖੁਦਕਸ਼ੀਆਂ ਕਰਨ ਉਤੇ ਮਜਬੂਰ ਹੁੰਦਾ ਜਾ ਰਿਹਾ ਹੈ।

ਇਸ ਲਈ ਸੈਂਕੜੇ ਮੀਲਾਂ ਤੋਂ ਚਲ ਕੇ ਅਪਣਾ ਕੀਮਤੀ ਸਮਾਂ ਅਤੇ ਹੱਕ ਹਲਾਲ ਦੀ ਕਮਾਈ ਲੁਟਾ ਕੇ ਇਨਾਂ ਅਖੌਤੀ ਸਾਧਾਂ-ਸੰਤਾਂ, ਬਾਬਿਆਂ, ਸਵਾਮੀਆਂ, ਆਚਾਰੀਆਂ, ਜੋਤਸ਼ੀਆਂ, ਯੋਗੀਆਂ, ਧਾਰਮਿਕ ਪ੍ਰਵਚਨਕਰਤਾਵਾਂ ਅਤੇ ਡੇਰਿਆਂ ਦੇ ਮਗਰ ਲਗ ਕੇ ਸਾਡਾ ਜੀਵਨ ਸਫ਼ਲ ਨਹੀਂ ਹੋ ਸਕਦਾ ਅਤੇ ਨਾ ਹੀ ਸਾਡੀਆਂ ਸਮੱਸਿਆਵਾਂ ਘੱਟ ਜਾਂ ਖਤਮ ਹੀ ਹੋਣਗੀਆਂ ਬਲਕਿ ਸਾਡੀ ਹਿੰਮਤ, ਮਿਹਨਤ, ਲਗਨ, ਇਮਾਨਦਾਰੀ, ਦ੍ਰਿੜ ਇਰਾਦੇ ਅਤੇ ਇਨਕਲਾਬੀ ਵਿਚਾਰਧਾਰਾ ਤਹਿਤ ਵਿੱਢੇ ਜਥੇਬੰਦਕ ਤੇ ਫੈਸਲਾਕੁੰਨ ਸੰਘਰਸ਼ ਨਾਲ ਹੀ ਮੌਜੂਦਾ ਲੁਟੇਰੇ ਪ੍ਰਬੰਧ ਨੂੰ ਬਦਲ ਕੇ ਇਕ ਲੁੱਟਰਹਿਤ ਤੇ ਬਰਾਬਰੀ 'ਤੇ ਅਧਾਰਿਤ ਸਮਾਜਵਾਦੀ ਢਾਂਚਾ ਉਸਾਰਿਆਂ ਜਾ ਸਕਦਾ

...ਬਾਕੀ ਸਫਾ 39 'ਤੇ

# ਕੀ ਭੂਚਾਲ ਦਾ ਪਤਾ ਪਹਿਲਾਂ ਲਾਇਆ ਜਾ ਸਕਦਾ ਹੈ?

ਸੁਮੀਤ ਸਿੰਘ

ਭਾਰਤ ਵਿੱਚ ਪੰਚਤੰਤਰ ਵਿੱਚ ਅਨੇਕਾਂ ਅਜਿਹੀਆਂ ਕਹਾਣੀ ਦਾ ਜਿਕਰ ਆਉਂਦਾ ਹੈ ਜਿੱਥੇ ਪੇੜ-ਪੌਂਦਿਆਂ ਨੂੰ ਅਤੇ ਹੋਰ ਜੀਵਾਂ ਨੂੰ ਮਨੁੱਖ ਦੀ ਤਰ੍ਹਾਂ ਬੋਲੀ ਜਾਣ ਵਾਲੀ ਭਾਸ਼ਾ ਵਾਲੇ ਜੀਵਾਂ ਦੇ ਰੂਪ ਵਿੱਚ ਦਰਸਾਇਆ ਹੈ। ਭਾਰਤ ਹੀ ਨਹੀਂ ਦੂਜੇ ਦੇਸ਼ਾਂ ਵਿੱਚ ਵੀ ਕਈ ਮਿਥਿਹਾਸਕ ਕਹਾਣੀਆਂ ਹਨ ਜਿਹੜੀਆਂ ਬੱਚਿਆਂ ਦਾ ਮੰਨੋਰੰਜਨ ਵੀ ਕਰਦੀਆਂ ਹਨ ਅਤੇ ਸਿਖਿਆਦਾਇਕ ਵੀ ਹੁੰਦੀਆਂ ਹਨ। 'ਧਰਤੀ ਹੇਠਲਾ ਬਲਦ' ਨਾਂ ਦੀ ਕਹਾਣੀ ਸ਼ਾਇਦ ਕਿਸੇ ਵੱਡੇ -ਵਡੇਰੇ ਤੋਂ ਸੁਣੀ ਹੋਵੇ। ਇਸ ਕਹਾਣੀ ਵਿੱਚ ਕਹਿੰਦੇ ਹਨ ਕਿ ਰਾਕਸ਼ਸ ਨੇ ਧਰਤੀ ਮਾਂ ਨੂੰ ਸਮੁੰਦਰ ਹੇਠਾਂ ਆਪਣੀ ਕੈਦ ਵਿੱਚ ਰੱਖਿਆ ਸੀ ਪਰ ਬ੍ਰਹਮਾ ਦੇ ਅਵਤਾਰ ਨੇ ਉਸ ਰਾਕਸ਼ਸ ਦੀ ਕੈਦ ਵਿੱਚੋਂ ਧਰਤੀ ਨੂੰ ਛੁਡਾਲਿਆ ਤੇ ਇੱਕ ਬਲਦ ਦਾ ਰੂਪ ਧਾਰ ਕੇ ਉਸ ਨੂੰ ਆਪਣੇ ਸਿੰਗ ਤੇ ਟਿਕਾ ਲਿਆ। ਜਦ ਉਸ ਬਲਦ ਨੂੰ ਭਾਰ ਲਗਦਾ ਹੈ ਤਾਂ ਉਹ ਧਰਤੀ ਨੂੰ ਇੱਕ ਸਿੰਗ ਤੋਂ ਦੂਜੇ ਸਿੰਗ ਤੇ ਰੱਖਦਾ ਹੈ ਤਾਂ 'ਭੂਚਾਲ' ਆ ਜਾਂਦਾ ਹੈ। ਭਾਰਤੀ ਮਿਥਿਹਾਸ ਵਿੱਚ ਇੱਕ ਕਥਾ ਅਨੁਸਾਰ ਧਰਤੀ ਬਹੁਤ ਵੱਡੇ ਨਾਗ "ਸ਼ੇਸ਼ਨਾਗ" ਦੇ ਫਣ ਤੇ ਟਿਕੀ ਹੈ। ਇਹ ਸ਼ੇਸ਼ਨਾਗ ਭਗਵਾਨ ਵਿਸ਼ਣੂ ਦਾ ਭਗਤ ਹੈ। ਜਦ ਇਹ ਥੱਕ ਜਾਂਦਾ ਹੈ ਤਾਂ ਉਹ ਆਪਣੀ ਥਾਂ ਬਦਲਦਾ ਹੈ ਤਾਂ ਭੂਚਾਲ ਆਉਂਦਾ ਹੈ। ਭਾਰਤ ਹੀ ਨਹੀਂ ਵਿਦੇਸ਼ਾਂ ਵਿੱਚ ਵੀ ਭੂਚਾਲ ਸਬੰਧੀ ਕਈ ਮਿਥਿਹਾਸਕ ਕਹਾਣੀਆਂ ਪ੍ਰਚਲਿਤ ਹਨ। ਸਾਈਬੇਰੀਆ ਦੇ ਕਾਮਚਾਟਕਾ ਖੇਤਰ ਵਿੱਚ ਇਹ ਕਹਾਣੀ ਪ੍ਰਚਲਤ ਹੈ ਕਿ ਬਰਫੀਲੇ ਖੇਤਰਾਂ ਦੀ ਬਰਫ ਸਹਾਰਨ ਵਾਲਾ ਬਹੁਤ ਵੱਡਾ ਕੁੱਤਾ 'ਕੋਸਾਈ' (Kosei) ਜਦੋਂ ਆਪਣੀ ਲੰਬੀ ਜੱਤ ਤੇ ਪਾਈ ਬਰਫ਼ ਝਾੜਦਾ ਹੈ ਤਾਂ ਭੂਚਾਲ ਆਉਂਦਾ ਹੈ। ਜਪਾਨੀਆਂ ਵਿੱਚ ਇੱਕ ਪਰਾਣਿਕ ਗਾਥਾ ਅਨੁਸਾਰ ਧਰਤੀ ਨੂੰ ਇੱਕ ਬਹੁਤ ਵੱਡੇ ਮਕੱੜੇ ਜਾਂ ਸਪਾਈਡਰ ਨੇ ਆਪਣੀ ਪਿੱਠ ਤੇ ਚੁਕਿਆ ਹੈ। ਜਦ ਉਹ ਹਿਲਚੁਲ ਕਰਦਾ ਹੈ ਤਾਂ ਭੂਚਾਲ ਆਉਂਦਾ ਹੈ।

ਅਜਿਹੀਆਂ ਕਹਾਣੀਆਂ ਸਭ ਮਿਥਿਹਾਸਕ ਹਨ ਜਿਨ੍ਹਾਂ ਵਿੱਚ ਨਾ ਤਾਂ ਕੋਈ ਵਿਗਿਆਨਕ ਸਚਾਈ ਹੈ ਅਤੇ ਨਾ ਹੀ ਕੋਈ ਪ੍ਰਮਾਣ ਦਿੱਤਾ ਜਾ ਸਕਦਾ ਹੈ। ਇਹ ਮਿਥਿਹਾਸਕ ਕਥਾਵਾਂ ਸਚਾਈ ਤੋਂ ਕਿਤੇ ਦੂਰ ਹਨ।

ਅੱਜ ਦੇ ਵਿਗਿਆਨਕ ਯੁਗ ਵਿੱਚ ਭੂਚਾਲ ਦਾ ਅਸਲ ਕਾਰਣ ਪਤਾ ਲਗਾਇਆ ਜਾ ਚੁੱਕਾ ਹੈ। ਉਹ ਹੈ ਧਰਤੀ ਅੰਦਰ ਪਿਘਲੇ ਲਾਵੇ ਦੀਆਂ ਵਗਦੀਆਂ ਪਲੇਟਾਂ ਦਾ ਆਪਸ ਵਿੱਚ ਅਟਕ ਜਾਣਾ ਅਤੇ ਇੱਕ ਦੂਜੇ ਉੱਤੋਂ ਸਰਕਦੇ ਜਾਂ ਝਟਕੇ ਨਾਲ ਵੱਖ ਹੁੰਦੇ ਸਮੇਂ ਅਥਾਹ ਊਰਜਾ ਮੁਕਤ ਕਰਨਾ ਧਰਤੀ ਦੀ ਬਾਹਰੀ ਸਤ੍ਹਾ 110 ਕਿਲੋਮੀਟਰ ਜਾਂ ਇਸ ਤੋਂ ਵੱਧ ਮੋਟਾਈ ਦੀਆਂ ਚਟਾਨਾਂ ਰੂਪੀ ਪਲੇਟਾਂ ਦੀ ਬਣੀ ਹੈ। ਇਨ੍ਹਾਂ ਨੂੰ ਟੈਕਟੋਨਿਕ ਪਲੇਟਸ (Plate Tectonics) ਕਿਹਾ ਜਾਂਦਾ ਹੈ। ਇਨ੍ਹਾਂ ਟੈਕਟੋਨਿਕ ਪਲੇਟਾਂ ਦੇ ਹੇਠਾਂ ਧਰਤੀ ਦੀ ਦੂਜੀ ਪਰਤ ਮੈਂਟਲ ਦਾ ਪਿਘਲਿਆ ਪਦਾਰਥ ਜਾਂ ਲਾਵਾ ਹੈ ਜੋ ਕਿ ਗਾੜ ਚਿਕੜ ਦੀ ਤਰ੍ਹਾਂ ਵਹਿੰਦਾ ਹੈ। ਪੁਰਾਤੱਤਵ ਵਿਗਿਆਨੀਆਂ ਅਤੇ ਭੂ-ਵਿਗਿਆਨੀਆਂ ਨੇ ਪਤਾ ਲਗਾਇਆ ਹੈ ਕਿ ਛੇ ਪ੍ਰਮੁੱਖ ਟੈਕਟੋਨਿਕ ਪਲੇਟਾਂ ਨਾਲ ਹੀ ਸਾਰੀ ਧਰਤੀ ਦੀ ਸਤ੍ਹਾ ਬਣੀ ਹੈ। ਇਹ ਹਨ ਅਮਰੀਕਨ ਪਲੇਟਾਂ, ਅਫਰੀਕਨ ਪਲੇਟਾਂ, ਯੂਰੇਸ਼ੀਅਨ ਪਲੇਟਾਂ, ਅੰਟਾਰਕਟਿਕ ਪਲੇਟਾਂ, ਭਾਰਤੀ ਪਲੇਟਾਂ ਅਤੇ ਪੈਸਫਿਕ ਪਲੇਟਾਂ। ਜਦੋਂ ਕਦੇ ਦੋ ਪਲੇਟਾਂ ਇੱਕ ਦੂਜੇ ਨੇੜੇ ਆ ਜਾਂਦੀਆਂ ਹਨ ਤਾਂ ਇੱਕ-ਦੂਜੇ ਨਾਲ ਅਟਕ ਜਾਂਦੀਆਂ ਹਨ। ਹੇਠਾਂ ਪਿਘਲੇ ਲਾਵੇ ਤੋਂ ਮੁਕਤ ਊਰਜਾ ਕਾਰਣ ਦਬਾਓ ਵਧਦਾ ਰਹਿੰਦਾ ਹੈ। ਇਸ ਕਾਰਣ ਟੈਕਟੋਨਿਕ ਪਲੇਟਾਂ ਸਰਕਦੀਆਂ ਹਨ। ਜਿਸ ਵੇਲੇ ਝਟਕੇ ਨਾਲ ਇਹ ਪਲੇਟਾਂ ਮੁੜ ਵਹਿਣਾ ਜਾਂ ਸਰਕਣਾ ਸ਼ੁਰੂ ਕਰਦੀਆਂ ਹਨ ਤਾਂ ਉਸ ਸਮੇਂ ਧਰਤੀ ਦੇ ਤਲ ਤੇ ਉਥਲ-ਪੁਥਲ ਆ ਜਾਂਦੀ ਹੈ ਜਿਸ ਨੂੰ ਭੂਚਾਲ ਕਹਿੰਦੇ ਹਨ। ਜਿਸ ਥਾਂ ਤੇ ਪਲੇਟਾਂ ਅਟਕੀਆਂ ਹੋਣ ਅਤੇ ਮੁੜ ਸਰਕਣ ਉਸ ਥਾਂ ਤੋਂ ਧਰਤੀ ਦੇ ਤਲ ਤੇ ਲੰਬ ਰੂਪ ਵਾਲੀ ਥਾਂ ਨੂੰ ਐਪੀਸੈਂਟਰ ਕਹਿੰਦੇ ਹਨ। ਜਦੋਂ ਪਲੇਟਾਂ ਅਟਕੀਆਂ ਰਹਿੰਦੀਆਂ ਹਨ ਉਸ ਸਮੇਂ ਉਨ੍ਹਾਂ ਵਿੱਚੋਂ ਰਗੜ ਨਾਲ ਅਥਾਹ ਊਰਜਾ ਪੈਦਾ ਹੁੰਦੀ ਹੈ। ਇਹ ਊਰਜਾ ਤਰੰਗਾਂ ਵਿੱਚ ਬਦਲ ਜਾਂਦੀ ਹੈ। ਮੂਲ ਜਾਂ ਪ੍ਰਾਇਮਰੀ ਤਰੰਗਾਂ (Primary waves) ਉੱਪਰ ਵੱਲ ਉਠਦੀਆਂ ਹਨ ਅਤੇ ਧੁਨੀ ਤਰੰਗਾਂ ਦੀ ਤਰ੍ਹਾਂ ਹੀ ਇਨ੍ਹਾਂ ਵਿੱਚ ਨਪੀੜਨ ਅਤੇ ਵਿਰਲਾ ਪੈਦਾ ਹੁੰਦੀਆਂ ਹਨ। ਦੂਜੀ ਕਿਸਮਾਂ ਦੀਆਂ ਸੈਕੰਡਰੀ ਤਰੰਗਾਂ ਆਲੇ ਦੁਆਲੇ ਵੱਲ ਇਸ ਤਰ੍ਹਾਂ ਫੈਲਦੀਆਂ ਹਨ ਜਿਵੇਂ ਪਾਣੀ ਵਿੱਚ ਪੱਥਰ ਸੁੱਟਣ ਤੇ ਤਰੰਗਾਂ ਚਾਰੇ ਪਾਸੇ ਫੈਲਦੀਆਂ ਹਨ। ਇਹਨਾਂ ਤਰੰਗਾਂ ਰਾਹੀਂ ਹੀ ਭੂਚਾਲ ਦੀ ਹਲਚਲ ਉੱਪਰ ਵੱਲ੍ਹ ਅਤੇ ਚਾਰੇ ਪਾਸੇ ਫੈਲਦੀ ਹੈ।

ਭੂਚਾਲ ਦੀ ਤੀਬਰਤਾ ਨੂੰ ਮਾਪਣ ਵਾਲੇ ਯੰਤਰ ਨੂੰ ਸੀਜ਼ਮੋਗਰਾਫ (Seismographs) ਕਹਿੰਦੇ ਹਨ ਜਿਹੜੇ ਵੱਖ-ਵੱਖ ਦੇਸ਼ਾਂ ਵੱਲੋਂ ਵੱਖ-ਵੱਖ ਥਾਵਾਂ ਤੇ ਸਥਾਪਿਤ ਕੀਤੇ ਹੁੰਦੇ ਹਨ। ਇਸ ਯੰਤਰ ਵਿੱਚ ਬੜੀ ਸਾਵਧਾਨੀ ਨਾਲ ਭਾਰ ਲਟਕਾਏ ਹੁੰਦੇ ਹਨ। ਇਸ ਦੇ ਆਧਾਰ ਤੇ ਗਰਾਫ਼ ਪੇਪਰ ਚਿਪਕਾਇਆ ਹੁੰਦਾ ਹੈ ਅਤੇ ਭਾਰ ਨਾਲ ਪੈਂਸਲ ਜਾਂ ਸੂਈ ਹੁੰਦੀ ਹੈ। ਜਦੋਂ ਭੂਚਾਲ ਆਉਂਦਾ ਹੈ ਤਾਂ ਅਧਾਰ ਹਿਲਦਾ ਹੈ ਤਾਂ ਗਰਾਫ਼ ਉੱਤੇ ਭੂਚਾਲ ਬਣ ਜਾਂਦਾ ਹੈ। ਜਿਸ ਨਾਲ ਭੂਚਾਲ ਦੀ ਆਵ੍ਰਤੀ ਅਤੇ ਸਮੇਂ ਦਾ ਰਿਕਾਰਡ ਆ ਜਾਂਦਾ ਹੈ। ਇਹ ਗਰਾਫ਼ ਇਹ ਵੀ ਦੱਸ ਦਿੰਦਾ ਹੈ ਕਿ ਤਰੰਗਾਂ ਕਿਸ ਦਿਸ਼ਾ ਤੋਂ ਅਤੇ ਕਿੰਨੀ ਦੂਰੀ ਤੋਂ ਆਈਆਂ ਹਨ । ਜਿਸ ਨਾਲ ਭੂਚਾਲ ਦਾ ਐਪੀਸੈਂਟਰ ਵੀ ਪਤਾ ਚਲ ਜਾਂਦਾ ਹੈ।

ਭੂਚਾਲ ਨੂੰ ਮਾਪਣ ਲਈ ਤਾਂ ਯੰਤਰ ਬਣਾ ਲਏ ਹਨ। ਪਰ ਅਜੇ ਤੱਕ ਕੋਈ ਯੰਤਰ ਜਾਂ ਸਕੇਲ ਨਹੀਂ ਤਿਆਰ ਕੀਤੀ ਜਿਹੜੀ ਇਹ ਦਸ ਸਕੇ ਕਿ ਭੂਚਾਲ ਕਦੋਂ ਆਵੇਗਾ ਅਤੇ ਕਿੱਥੇ ਆਵੇਗਾ। ਕੁਦਰਤ ਵਿੱਚ ਪਾਏ ਜਾਂਦੇ ਸਾਰੇ ਪ੍ਰਾਣੀਆਂ ਵਿੱਚ ਮਨੁੱਖ ਦਿਮਾਗੀ ਤੌਰ ਤੇ ਭਾਵੇਂ ਸਭ ਤੋਂ ਵਿਕਸਿਤ ਹੈ ਪਰ ਭੂਚਾਲ ਦਾ ਪਹਿਲਾਂ ਪਤਾ ਲਗਾਉਣ ਦੇ ਮਾਮਲੇ ਵਿੱਚ ਜੰਤੂ ਮਨੁੱਖ ਤੋਂ ਕਿਤੇ ਸਿਆਣੇ ਹਨ। ਜੰਤੂਆਂ ਵਿੱਚ ਇਸ ਸੂਝ-ਬੂਝ ਨੂੰ ਛੇਵੀਂ ਗਿਆਨ ਇੰਦਰੀ ਦਾ ਨਾਂ ਦਿੱਤਾ ਹੈ। ਅੱਜ ਤੱਕ ਜਿੰਨੇ ਵੀ ਭੂਚਾਲ ਆਏ ਹਨ ਉਨ੍ਹਾਂ ਵਿੱਚ ਮਨੁੱਖ ਦਾ ਜਿਨ੍ਹਾਂ ਜਾਨੀ ਨੁਕਸਾਨ ਹੋਇਆ ਹੈ ਉਨ੍ਹਾਂ ਜੰਤੂਆਂ ਦਾ ਨਹੀਂ ਹੋਇਆ। ਜੰਤੂ ਭਾਵੇਂ ਪਾਣੀ ਵਿੱਚ ਰਹਿੰਦੇ ਹੋਣ, ਧਰਤੀ ਦੇ ਸਥਲ ਭਾਗ ਤੇ ਰਹਿੰਦੇ ਹੋਣ ਜਾਂ



ਅਕਾਸ਼ ਵਿੱਚ ਉੱਡਦੇ ਪੰਛੀ ਹੋਣ, ਇਨ੍ਹਾਂ ਨੂੰ ਭੂਚਾਲ ਦੇ ਝਟਕੇ ਆਉਣ ਤੋਂ ਪਹਿਲਾਂ ਹੀ ਭੂਚਾਲ ਆਣ ਦਾ ਅਹਿਸਾਸ ਹੋ ਜਾਂਦਾ ਹੈ। ਕੇਵਲ ਉਨ੍ਹਾਂ ਪਸ਼ੂ-ਪੰਛੀਆਂ ਨੂੰ ਹੀ ਨੁਕਸਾਨ ਹੁੰਦਾ ਰਿਹਾ ਹੈ ਜਿਹੜੇ ਪਾਲਤੂ ਹੋਣ ਕਾਰਣ ਪਸ਼ੂ ਸ਼ੈੱਡਾਂ ਜਾਂ ਪਿੰਜਰਿਆਂ ਵਿੱਚ ਬੰਦ ਰਹੇ ਸਨ। ਦਿਸੰਬਰ 2004 ਵਿੱਚ ਭੂਚਾਲ ਕਾਰਣ ਪੈਦਾ ਹੋਈਆਂ ਸੁਨਾਮੀ ਲਹਿਰਾਂ ਨੇ ਸ਼੍ਰੀ ਲੰਕਾ ਵਿੱਚ ਲਗਭਗ ਪੰਜ ਹਜਾਰ ਮਨੁੱਖੀ ਜਾਨਾਂ ਤਾਂ ਲਈਆਂ ਪਰ ਲਗਭਗ 3.5 ਕਿਲੋਮੀਟਰ ਜੰਗਲੀ ਜੀਵ ਰੱਖਾਂ ਵਿੱਚ ਸੁਨਾਮੀ ਲਹਿਰਾਂ ਘੁਸੀਆਂ ਤਾਂ ਸਹੀ ਪਰ ਜਾਨਵਰਾਂ ਦਾ ਕੁਝ ਨਹੀਂ ਵਿਗਾੜ ਸਕੀਆਂ। ਆਪਣੀ ਛੇਵੀਂ ਗਿਆਨ ਇੰਦਰੀ ਰਾਹੀਂ ਜਾਣਕਾਰੀ ਸਦਕਾ ਹੀ ਉਹ ਪਹਿਲਾਂ ਹੀ ਸੁਰਖਿਅਤ ਥਾਵਾਂ ਤੇ ਚਲੇ ਗਏ। ਸ਼੍ਰੀ ਲੰਕਾ ਦੇ ਨਾਲ ਹੀ ਸੁਮਾਤਰਾ ਵਿਖੇ ਵੀ ਸੁਨਾਮੀ ਲਹਿਰਾਂ ਨਾਲ ਮਨੁੱਖੀ ਜਾਨਾਂ ਤਾਂ ਗਈਆਂ ਪਰ ਜਾਨਵਰਾਂ ਨੂੰ ਕੋਈ ਜਾਨੀ ਨੁਕਸਾਨ ਨਾ ਹੋਇਆ। ਅਜਿਹਾ ਪਹਿਲੀ ਵਾਰ ਨਹੀਂ ਹੋਇਆ। ਇਸ ਤੋਂ ਪਹਿਲਾਂ ਵੀ ਜਦੋਂ ਭੂਚਾਲ ਆਉਂਦੇ ਰਹੇ ਹਨ ਉਹ ਜੰਤੂਆਂ ਨੂੰ ਘੱਟ ਹੀ ਨੁਕਸਾਨ ਪੁਜਾ ਸਕੇ।

ਦੁਨੀਆਂ ਵਿੱਚ ਵੱਖ-ਵੱਖ ਦੇਸ਼ਾਂ ਵੱਲੋਂ ਪਸ਼ੂ ਪੰਛੀਆਂ ਦੇ ਵਤੀਰੇ ਦਾ ਅਧਿਐਨ ਕੀਤਾ ਜਾ ਰਿਹਾ ਹੈ। ਇਸ ਖੇਤਰ ਵਿੱਚ ਚੀਨ ਨਿਵਾਸੀਆਂ ਨੇ ਪਹਿਲ ਕੀਤੀ ਹੈ। ਰੂਸ ਦੇ ਭੂ-ਵਿਗਿਆਨੀ ਐਸ.ਏ. ਫੇਡੋਟੋਵ ਨੇ ਉੱਤਰੀ ਜਾਪਾਨ ਵਿੱਚ 1904 ਤੋਂ 1963 ਵਿਚਕਾਰ ਆਏ ਬਾਰਾਂ ਪ੍ਰਮੁੱਖ ਭੂਚਾਲਾਂ ਤੋਂ ਨਿਕਲੀਆਂ ਤਰੰਗਾਂ ਦਾ ਅਧਿਐਨ ਕਰਕੇ ਇਹ ਵੀ ਪਤਾ ਲਗਾਇਆ ਕਿ ਭੂਚਾਲ ਪ੍ਰਭਾਵਿਤ ਖੇਤਰ ਜਿਹੜੇ ਲੰਬਾ ਸਮਾਂ ਸ਼ਾਂਤ ਰਹਿੰਦੇ ਹਨ ਉੱਥੇ ਭੂਚਾਲ ਦੀ ਸੰਭਾਵਨਾ ਵੱਧ ਜਾਂਦੀ ਹੈ।

ਕੈਲੀਫੋਰਨੀਆ ਵਿਖੇ ਸਥਿਤ ਸਟੇਨਫੋਰਡ ਰਿਸਰਚ ਇਨਸਟੀਚਿਊਟ ਵਿਖੇ ਭੂ-ਵਿਗਿਆਨੀਆਂ ਨੇ ਲਗਪਗ 70 ਜਾਨਵਰਾਂ ਦੇ ਵਤੀਰੇ ਦਾ ਅਧਿਐਨ ਕੀਤਾ। ਸਾਰੀ ਦੁਨੀਆਂ ਵਿੱਚ ਲਗਭਗ 87 ਜਾਨਵਰਾਂ ਤੇ ਅਧਿਐਨ ਕੀਤਾ ਜਾ ਚੁੱਕਾ ਹੈ ਜੋ ਕਿ ਭੂਚਾਲ ਤੋਂ ਪਹਿਲਾਂ ਦਿਸੇ ਲੱਛਣ ਪ੍ਰਗਟਾਏ ਹਨ ਇਨ੍ਹਾਂ ਵਿੱਚ ਕਾਕਰੋਚ, ਗਾਂ, ਚੂਹੇ, ਘੋੜੇ, ਖੋਤੇ, ਮੁਰਗੇ, ਮਛਲੀਆਂ, ਚਿੜੀਆਂ, ਹੰਸ, ਗਲਹਰੀਆਂ, ਸੱਪ, ਚੂਹੇ, ਬਾਂਦਰ, ਸੂਰ, ਡੱਡੂ, ਬੱਤਖਾਂ, ਬਕਰੀਆਂ ਆਦਿ ਸ਼ਾਮਲ ਹਨ।

ਹਰ ਭੂਚਾਲ ਆਉਣ ਤੋਂ ਪਹਿਲਾਂ ਚਿੜੀਆਂ ਤੇ ਹੋਰ ਪੰਛੀ ਆਪਣੇ ਆਲ੍ਹਣੇ ਛੱਡ ਜਾਂਦੇ ਹਨ। ਸਮੁੰਦਰਾਂ, ਦਰਿਆਵਾਂ ਵਿੱਚ ਪਾਈਆਂ ਜਾਣ ਵਾਲੀਆਂ ਮਛਲੀਆਂ ਬਹੁਤ ਹੀ ਡੂੰਘਾਈ ਤੇ ਚਲੀਆਂ ਜਾਂਦੀਆਂ ਹਨ ਜਾਂ ਸਮੁੰਦਰ ਵਿੱਚ ਆਪਣਾ ਨਿਵਾਸ ਬਦਲ ਲੈਂਦੀਆਂ ਹਨ ਤੇ ਕਿਸੇ ਸੁਰਖਿਅਤ ਸਮੁੰਦਰ ਵਿੱਚ ਚਲੀਆਂ ਜਾਂਦੀਆਂ ਹਨ।

ਭੂਚਾਲ ਤਰੰਗਾਂ ਨੂੰ ਅਨੁਭਵ ਕਰਕੇ ਗਾਵਾਂ ਆਪਣੇ ਖੁਰਾਂ ਨਾਲ ਧਰਤੀ ਖੁਰਚਣ ਲਗਦੀਆਂ ਹਨ। ਕੁੱਤੇ ਬਿਨ੍ਹਾਂ ਕਾਰਣ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੰਦੇ ਹਨ। ਹੰਸ ਅਚਾਨਕ ਪਾਣੀ ਵਿੱਚੋਂ ਬਾਹਰ ਆ ਜਾਂਦੇ ਹਨ ਅਤੇ ਦੂਰ ਚੁੱਪ-ਚਾਪ ਖੜ੍ਹੇ ਹੋ ਜਾਂਦੇ ਹਨ। 'ਮੰਚੂਰੀਅਨ ਬਾਗ' ਚਲਣਾ ਬੰਦ ਕਰਕੇ ਖੜ੍ਹਾ ਹੋ ਜਾਂਦਾ ਹੈ, ਤਿੱਬਤ ਦਾ 'ਯਾਕ' ਨਿਢਾਲ ਹੋ ਕੇ ਬੈਠ ਜਾਂਦਾ ਹੈ। 'ਪੰਡਾ' ਆਪਣੇ ਸਿਰ ਨੂੰ ਦੋਵਾਂ ਹੱਥਾਂ ਵਿੱਚ ਲੈ ਕੇ ਇਝ ਬੈਠ ਜਾਂਦਾ ਹੈ ਜਿਵੇਂ ਅਫਸੋਸ ਜਾਹਰ ਕਰ ਰਿਹਾ ਹੋਵੇ। ਕਛੂਏ ਵੀ ਬੇਆਰਾਮੀ ਅਨੁਭਵ ਕਰਦੇ ਹਨ। ਭੂਚਾਲ ਤੋਂ ਪਹਿਲਾਂ ਘੋੜੇ ਜੋਰ-ਜੋਰ ਦੇ ਹਿਨਹਿਨਾਉਂਦੇ ਹਨ, 'ਬਿੱਲੀਆਂ' ਉੱਚੀ ਆਵਾਜ਼ ਵਿੱਚ ਦਹਾੜਦੀਆਂ ਹਨ।

ਚੀਨ ਵਾਸੀਆਂ ਨੇ ਪਸ਼ੂ -ਪੰਛੀਆਂ ਦੇ ਇਸ ਵਤੀਰੇ ਤੋਂ ਹੀ ਅੰਦਾਜ਼ਾ ਲਗਾ ਕੇ 04 ਫਰਵਰੀ 1975 ਵਿੱਚ 'ਹਾਈਚੇਂਗ' ਵਿਖੇ ਆਏ ਭੂਚਾਲ ਤੋਂ ਕਈ ਜਾਨਾਂ ਨੂੰ ਬਚਾ ਲਿਆ, ਭੂਚਾਲ ਤੋਂ ਪਹਿਲਾਂ ਖੂਹਾਂ ਦੇ ਪਾਣੀ ਵਿੱਚ ਵੀ ਹਲਚਲ ਮਚ ਜਾਂਦੀ ਹੈ। ਕਈ ਖੂਹਾਂ ਦਾ ਪਾਣੀ ਆਪਣੇ ਆਪ ਉੱਪਰ ਚੜ ਆਉਂਦਾ ਹੈ। ਖੂਹਾਂ ਵਿੱਚੋਂ 'ਰੇਡੋਨ' ਗੈਸ ਨਿਕਲਦੀ ਹੈ। ਅਜਿਹੀਆਂ ਨਿਸ਼ਾਨੀਆਂ ਨੂੰ ਧਿਆਨ ਵਿੱਚ ਰੱਖ ਕੇ ਜੋ ਚੀਨ ਵਾਲੇ ਭੂਚਾਲਾਂ ਦੇ ਅਸਰ ਤੋਂ ਬਚ ਸਕਦੇ ਹਨ ਤਾਂ ਸਾਰੀ ਦੁਨੀਆਂ ਵਿੱਚ ਲੋਕ ਇਸ ਦਾ ਧਿਆਨ ਰੱਖ ਕੇ ਆਪਣਾ ਬਚਾਅ ਕਰ ਸਕਦੇ ਹਨ।

ਭੂਚਾਲ ਆਉਣ ਤੋਂ ਪਹਿਲਾਂ, ਭੂਚਾਲ ਸਮੇਂ ਅਤੇ ਭੂਚਾਲ ਆਣ ਤੋਂ ਬਾਅਦ ਵੀ ਧਿਆਨ ਰੱਖਣਾ ਚਾਹੀਦਾ ਹੈ।

**ਭੂਚਾਲ ਆਉਣ ਤੋਂ ਪਹਿਲਾਂ** ਇੱਕ ਦਮ ਘਰ ਤੋਂ ਬਾਹਰ ਖੁੱਲੇ ਵਿੱਚ ਆ ਜਾਓ। ਆਪਣਾ ਮਨ ਸ਼ਾਂਤ ਰੱਖੋ। *ਘਰ ਦਾ ਸਮਾਨ ਫ਼ਰਸ਼ ਤੇ ਕੰਧਾਂ ਨਾਲ ਟਿਕਾਉ। ਉੱਚੀਆਂ ਸ਼ੈਲਫਾਂ ਤੋਂ ਸਮਾਨ ਉਤਾਰ ਲਵੋ। *ਕੱਚ ਦੀ ਥਾਂ ਪਲਾਸਟਿਕ ਦੀਆਂ ਬੋਤਲਾਂ ਵਿੱਚ ਦੁੱਧ,ਚਾਹ, ਪਾਣੀ ਆਦਿ ਸੰਭਾਲ ਲਓ। *ਬਿਜਲੀ ਦੇ ਸਾਰੇ ਕਨੈਕਸ਼ਨ, ਬਲਬ, ਰੇਡੀਓ, ਟੈਲੀਵਿਜ਼ਨ, ਫਰਿਜ ਬੰਦ ਕਰ ਦਿਓ। *ਗੈਸ ਚੁਲਾ ਬੰਦ ਕਰ ਦਿਓ ਅਤੇ ਸਿਲੰਡਰ, ਤੇਲ ਆਦਿ ਘਰ ਤੋਂ ਬਾਹਰ ਰੱਖੋ। *ਪੁਰਾਣੀ ਇਮਾਰਤ ਦੇ ਅੰਦਰ ਜਾਂ ਨੇੜੇ ਬਿਲਕੁਲ ਨਾ ਜਾਓ।

**ਭੂਚਾਲ ਆਉਣ ਸਮੇਂ:** *ਬਿਲਕੁਲ ਨਾ ਘਬਰਾਓ। *ਜੇ ਕਿਸੇ ਇਮਾਰਤ ਅੰਦਰ ਹੋ ਤਾਂ ਦਰਵਾਜੇ ਹੇਠਾਂ ਜਾਂ ਬੀਮ ਵਾਲੀ ਤਾਂ ਹੇਠਾਂ ਖੜ੍ਹੇ ਰਹੋ। ਜੇ ਕੋਈ ਮਜਬੂਤ ਮੇਜ਼ ਹੈ ਤਾਂ ਉਸ ਹੇਠਾਂ ਬੈਠ ਜਾਓ। *ਘਰ ਤੋਂ ਬਾਹਰ ਤਾਂ ਹੀ ਦੌੜੋ ਜੇ ਇੱਕ ਦੋ ਸਕਿੰਟਾਂ ਵਿੱਚ ਖੁਲ੍ਹੇ ਵਿੱਚ ਪਹੁੰਚ ਸਕਦੇ ਹੋ। *ਜੇ ਕਿਸੇ ਵਾਹਨ ਤੇ ਹੋਵੋ ਤਾਂ ਵਾਹਨ ਰੋਕ ਕੇ ਰੁੱਖ, ਕੰਧ, ਘਰ ਤੋਂ ਦੂਰ ਖੁਲੀ ਥਾਂ ਵਿੱਚ ਖੜੇ ਹੋ ਜਾਉ। *ਜੇ ਕੋਈ ਕੰਧ ਡਿਗ ਰਹੀ ਹੋਵੇ ਤਾਂ ਉਸ ਨੇੜੇ ਨਾ ਜਾਓ। *ਕਿਸੇ ਵੀ ਬਲਣਸ਼ੀਲ ਪਦਾਰਥ ਦੀ ਵਰਤੋਂ ਨਾ ਕਰੋ। *ਕਿਸੇ ਵੀ ਪੌੜੀ ਦੀ ਵਰਤੋਂ ਘੱਟ ਤੋਂ ਘੱਟ ਕਰੋ। *ਜੇ ਉੱਚੀ ਇਮਾਰਤ ਤੋਂ ਪੌੜੀਆਂ ਰਾਹੀਂ ਉਤਰਨਾ ਪਵੇ ਤਾਂ ਵਾਰੀ ਸਿਰ ਉਤਰੋ ਭੀੜ ਨਾ ਪਾਓ।

**ਭੂਚਾਲ ਆਉਣ ਤੋਂ ਬਾਅਦ:** ਜੇ ਭੂਚਾਲ ਆ ਜਾਂਦਾ ਹੈ ਤਾਂ ਉਸ ਤੋਂ ਬਾਅਦ ਵੀ ਬਚਾਅ ਬੜਾ ਜਰੂਰੀ ਹੈ। ਇਸ ਲਈ ਜੇ ਕਿਸੇ ਨੂੰ ਸੱਟ ਲੱਗੀ ਹੋਵੇ ਤਾਂ ਉਸ ਨੂੰ ਸਹਾਇਤਾ ਦੀ ਲੋੜ ਹੁੰਦੀ ਹੈ। ਜੇ ਤੁਸੀਂ ਲੋੜਵੰਦ ਹੋ ਤਾਂ ਵੱਧ ਤੋਂ ਵੱਧ ਸੰਯਮ ਵਰਤੋ ।

* ਜੇ ਤੁਹਾਡੇ ਨੇੜੇ ਕੋਈ ਲੋੜਵੰਦ ਹੈ ਤਾਂ ਉਸਨੂੰ ਜਿੰਨੀ ਸੰਭਵ ਹੋ ਸਕੇ ਮੁਢਲੀ ਸਹਾਇਤਾ ਦਿਓ। *ਆਪਣੇ ਘਰ ਦੀ ਬਿਜਲੀ ਪਾਣੀ ਦੇ ਕੁਨੈਕਸ਼ਨ ਚੈੱਕ ਕਰੋ। *ਜੇ ਕੋਈ ਸਰਕਾਰੀ ਤੌਰ 'ਤੇ ਘੋਸ਼ਣਾ ਹੁੰਦੀ ਹੈ ਤਾਂ ਉਸ ਅਨੁਸਾਰ ਹੀ ਰਾਹਤ ਦਾ ਇੰਤਜਾਰ ਕਰੋ ਅਤੇ ਰਾਹਤ ਪਹੁੰਚਾਉਣ ਵਿੱਚ ਮਦਦ ਕਰੋ। *ਤਰੇੜਾਂ ਵਾਲੀ ਜਾਂ ਡਿਗੀ ਇਮਾਰਤ ਵਿੱਚ ਨਾ ਘੁੱਸੋ ਇਹ ਬਾਅਦ ਵਿੱਚ ਡਿਗ ਸਕਦੀ ਹੈ।

ਯਾਦ ਰੱਖੋ ਭੂਚਾਲ ਕਿਸੇ ਨੂੰ ਨਹੀਂ ਮਾਰਦੇ ਕੇਵਲ ਮਨੁੱਖ ਦੀ ਆਪਣੀ ਗਲਤੀ ਹੀ ਨੁਕਸਾਨ ਕਰਾਉਂਦੀ ਹੈ।

ਨੌਜਵਾਨ ਅਤੇ ਸੈਕਸ ਸਿੱਖਿਆ : 7

# ਧਾਤ, ਵੀਰਜ, ਹੱਥ ਮੈਥਨ, ਸੁਪਨਦੋਸ਼, ਕਮਜ਼ੋਰੀ ਅਤ ਉਦਾਸੀ

ਸ਼ਿਆਮ ਸੁੰਦਰ ਦੀਪਤੀ

ਸਾਡੇ ਸਮਾਜ ਵਿੱਚ ਵਿਸ਼ੇਸ਼ ਤੌਰ 'ਤੇ ਵੀਰਜ ਖਾਰਿਜ ਹੋਣ ਨੂੰ ਲੈ ਕੇ ਕਈ ਤਰ੍ਹਾਂ ਦੇ ਭਰਮ ਭੁਲੇਖੇ ਅਤੇ ਅੰਧਵਿਸ਼ਵਾਸ ਹਨ। ਇਨ੍ਹਾਂ ਅੰਧਵਿਸ਼ਵਾਸਾਂ ਦੇ ਹੁੰਦਿਆਂ ਹੀ ਲੋਕ ਇਨ੍ਹਾਂ ਦੇ ਸ਼ਿਕਾਰ ਹੁੰਦੇ ਹਨ ਅਤੇ ਨੀਮ ਹਕੀਮ ਉਨ੍ਹਾਂ ਭਰਮ-ਭੁਲੇਖਿਆਂ ਦਾ ਫਾਇਦਾ ਲੈਂਦੇ ਹਨ।

ਵੀਰਜ ਦੇ ਖਾਰਿਜ ਹੋਣ ਨੂੰ ਸਰੀਰਕ ਕਮਜ਼ੋਰੀ ਕਹੀਏ ਜਾਂ ਇੱਥੋਂ ਤੱਕ ਲਿਆ ਸਕਦਾ ਹੈ ਕਿ ਸਰੀਰ ਖੁਰਨ ਲੱਗ ਪਿਆ ਹੈ। ਵੀਰਜ ਦੀ ਬਣਤਰ ਬਾਰੇ ਸਾਡੇ ਕੋਲ ਪੁਰਾਤਨ ਗਿਆਨ ਹੈ ਜਾਂ ਇੱਕ ਮਿੱਥ ਹੈ ਕਿ ਇਹ ਬਹੁਤ ਕੀਮਤੀ ਹੈ ਅਤੇ ਸੈਂਕੜੇ ਬੂੰਦਾਂ ਖੂਨ ਨਾਲ ਇੱਕ ਬੂੰਦ ਵੀਰਜ ਦੀ ਬਣਦੀ ਹੈ।

ਮਨੁੱਖ ਨੇ ਕੁਦਰਤ ਨੂੰ ਗੀਝ ਅਤੇ ਨੀਝ ਨਾਲ ਦੇਖਿਆ ਤੇ ਸਿੱਟੇ ਕੱਢੇ। ਉਸ ਸਿੱਟੇ ਨੂੰ ਸਮਝਾਉਣ ਲਈ ਦਲੀਲਾਂ ਦਿੱਤੀਆਂ। ਦਲੀਲਾਂ ਨੂੰ ਆਉਣ ਵਾਲੇ ਸਮੇਂ ਨੇ ਸਵਿਕਾਰਿਆ ਜਾਂ ਖਾਰਿਜ ਕੀਤਾ। ਇਹ ਬਿਆਨ ਹਾਸਿਲ ਕਰਨ ਦਾ ਮਨੁੱਖ ਦਾ ਵਰਤਾਰਾ ਅਜੇ ਤੱਕ ਜਾਰੀ ਹੈ।

ਇਸੇ ਲੜੀ ਵਿੱਚ 'ਵੀਰਜ' ਬਾਰੇ ਜੇਕਰ ਗੱਲ ਦਾ ਵਿਸ਼ਲੇਸ਼ਣ ਕਰੀਏ ਤਾਂ ਆਪਾਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਜਦੋਂ ਮਨੁੱਖ ਨੇ ਇਹ ਜਾਣਿਆ ਕਿ ਬੱਚੇ ਪੈਦਾ ਕਰਨ ਦਾ ਰਹੱਸ ਵੀਰਜ ਵਿੱਚ ਹੈ ਤਾਂ ਨਿਸ਼ਚਿਤ ਹੀ ਉਸ ਨੂੰ ਹੈਰਾਨੀ ਹੋਈ ਹੋਵੇਗੀ ਕਿ ਵੀਰਜ ਜਨਮ ਦਾਤਾ ਹੈ। ਇਸਦੇ ਅੰਦਰ ਜ਼ਿੰਦਗੀ ਦੀ ਤਾਕਤ ਲੁਕੀ ਹੈ। ਇਹ ਇੱਕ ਮਹੱਤਵ ਧਾਤੂ ਹੈ। ਇਸ਼ ਸੋਚ ਨਾਲ ਫਿਰ ਇਹ ਗੱਲ ਮੁਕਦੀ ਹੈ ਕਿ ਇਸਨੂੰ ਵਿਅਰਥ ਨਹੀਂ ਕਰਨਾ, ਗਆਉਣਾ ਨਹੀਂ ਹੈ।

ਅਸੀਂ ਦੇਖਦੇ ਹਾਂ ਕਿ ਜੇ ਕੋਈ ਵਿਅਕਤੀ ਕਿਸੇ ਗੱਲ ਨੂੰ ਸਹੀ ਪਰਿਪੇਖ ਵਿੱਚ ਸਮਝ ਲੈਂਦਾ ਹੈ ਤਾਂ ਠੀਕ ਤੇ ਜੇ ਨਾ ਸਮਝੇ ਉਸ ਲਈ ਕੁਝ ਡਰ, ਭੈਅ, ਕਿਸੇ ਅਦੁੱਤੀ ਸ਼ਕਤੀ ਦੀ ਕਹਾਣੀ ਜਾਂ ਕੋਈ ਹੋਰ ਤਰਕੀਬ ਜਟਾਉਣੀ ਪੈਂਦੀ ਹੈ। ਇਸ ਸੋਚ ਨੂੰ ਗੁਰੂਆਂ, ਪੀਰਾਂ, ਰਿਸ਼ੀਆਂ-ਮੁਨੀਆਂ ਨਾਲ ਜੋੜਿਆ ਗਿਆ। ਉਨ੍ਹਾਂ ਦੇ 'ਵਚਨਾਂ' ਵਿੱਚ ਇਸਨੂੰ ਥਾਂ ਮਿਲੀ ਤੇ ਉਨ੍ਹਾਂ ਨੇ ਇਸਨੂੰ ਕਿਸੇ ਦੇਵੀ-ਦੇਵਤੇ ਨਾਲ ਜਾ ਮਿਲਾਇਆ, ਜਿਵੇਂ ਵੀਰਜ ਨੂੰ ਸ਼ਿਵ ਭਗਵਾਨ ਦੀ ਮਨੀ ਕਿਹਾ ਗਿਆ ਤੇ ਇਸ ਨੂੰ ਸ੍ਰਿਸ਼ਟੀ ਦੇ ਬਣਨ-ਸਿਮਟਣ ਨਾਲ ਜੋੜਿਆ।

ਭਾਰਤੀ ਸ਼ਾਸਤਰਾਂ ਵਿੱਚ ਜ਼ਿੰਦਗੀ ਦੇ ਚਾਰ ਵਰਗਾਂ ਦਾ ਜ਼ਿਕਰ ਹੈ, ਜਿਸ ਵਿੱਚ ਪਹਿਲੇ ਪੱਚੀ ਸਾਲ ਬ੍ਰਹਮਚਾਰੀ ਜੀਵਨ ਹੈ ਤੇ ਅਗਲੇ ਪੱਚੀ ਸਾਲ ਗ੍ਰਹਿਸਥ ਜੀਵਨ ਦੇ ਹਨ। ਬ੍ਰਹਮਚਾਰੀ ਜੀਵਨ ਤੋਂ ਭਾਵ ਹੈ ਪੜ੍ਹਨਾ-ਲਿਖਣਾ, ਸਿਖਣਾ ਅਤੇ ਸੈਕਸ ਪ੍ਰਕਿਰਿਆ ਤੋਂ ਪ੍ਰਹੇਜ ਕਰਨਾ। ਉਨ੍ਹਾਂ ਨੂੰ ਇਹ ਪਤਾ ਸੀ ਕਿ ਸੈਕਸ ਦੀ ਪ੍ਰਕ੍ਰਿਆ ਪਹਿਲੋਂ ਹੀ ਸ਼ੁਰੂ ਹੋ ਜਾਂਦੀ ਹੈ, ਇਸ ਲਈ ਬ੍ਰਹਮਚਾਰੀ ਸਮੇਂ ਦੌਰਾਨ ਉਨ੍ਹਾਂ ਨੇ ਸੰਜਮ ਤੇ ਗੱਲ ਕੀਤੀ ਸੀ। ਪੜ੍ਹਣ ਲਈ ਗੁਰੂਕੁਲ ਖੋਲ੍ਹੇ। ਔਰਤਾਂ ਤੋਂ ਦੂਰ ਰੱਖਿਆ। ਖਾਣ ਵਿੱਚ ਅਜਿਹੀਆਂ ਚੀਜ਼ਾਂ ਤੋਂ ਪ੍ਰਹੇਜ ਰੱਖਿਆ ਜੋ ਉਕਸਾਊ ਨਾ ਹੋਣ। ਮਿਹਨਤ ਦਾ ਸੰਕਲਪ ਵੀ ਰੁਝੇਵੇਂ ਦਾ ਇੱਕ ਪਹਿਲੂ ਰਿਹਾ ਹੈ ਕਿ ਮਨ ਕਿਤੇ ਹੋਰ ਨਾ ਭਟਕੇ। ਨਾਲ ਹੀ ਵੀਰਜ ਨੂੰ ਜੀਵਨ ਨਾਲ ਜੋੜ ਕੇ, ਸੰਭਾਲ ਕੇ ਰੱਖਣ ਅਤੇ ਬੱਚੇ ਦੀ ਪੈਦਾਵਾਰ ਲਈ ਜੋੜ ਕੇ ਪ੍ਰਚਾਰਿਆ।

**ਗਲਤ ਜਾਣਕਾਰੀ :**

ਅੱਜ ਸਾਡੇ ਕੋਲ ਚੰਨ-ਸੂਰਜ ਗ੍ਰਹਿਣ ਦੀ ਵਿਗਿਆਨਕ ਜਾਣਕਾਰੀ ਹੈ, ਪਰ ਫਿਰ ਵੀ ਰਾਹੂ-ਕੇਤੂਆਂ ਨੇ ਸਾਡੇ ਸਮਾਜ ਦਾ ਪਿੱਛਾ ਨਹੀਂ ਛੱਡਿਆ। ਉਸੇ ਤਰ੍ਹਾਂ ਵੀਰਜ਼ ਬਾਰੇ ਸਾਡੀ ਜਾਣਕਾਰੀ ਵਿੱਚ ਵਿਗਿਆਨਕ ਪਹਿਲੂ ਜੁੜੇ ਹਨ। ਭਾਵ, ਇਹ ਸਰੀਰ ਕਿਵੇਂ ਲਗਾਤਾਰ ਬਣਦਾ ਹੈ, ਕਿਹੜੇ ਹਾਰਮੋਨਜ਼ ਇਸ ਦੇ ਲਈ ਲੋੜੀਂਦੇ ਹਨ ਅਤੇ ਇਸ ਦੇ ਬਨਣ ਅਤੇ ਖਰਿਜ ਹੋਣ ਦੀ ਪ੍ਰਕ੍ਰਿਆ ਕਿਸ ਤਰ੍ਹਾਂ ਦੀ ਹੈ। ਟੁੱਟ-ਭੱਜ ਦੀ ਪ੍ਰਕ੍ਰਿਆ ਸਾਡੇ ਸਰੀਰ ਵਿੱਚ ਲਗਾਤਾਰ ਜਾਰੀ ਰਹਿੰਦੀ ਹੈ। ਖੂਨ ਦੀ ਟੁੱਟ-ਭੱਜ ਹਰ ਤਿੰਨ ਮਹੀਨਿਆਂ ਵਿੱਚ ਹੋ ਜਾਂਦੀ ਹੈ ਤੇ ਇਹ ਲਗਾਤਾਰ ਬਨਣਾ ਰਹਿੰਦਾ ਹੈ।

ਪਰ ਇਸ ਜਾਣਕਾਰੀ ਨਾਲੋਂ ਕਿਤੇ ਵੱਧ ਤੇਜੀ ਨਾਲ ਭਰਰਮ-ਭੁਲੇਖੇ ਅਤੇ ਅੰਧਵਿਸ਼ਵਾਸ ਵਾਲੀ ਜਾਣਕਾਰੀ ਤੁਰਦੀ ਅਤੇ ਫੈਲਦੀ ਹੈ। ਇੱਕ ਕਾਰਨ ਇਹ ਹੋ ਸਕਦਾ ਹੈ ਕਿ ਸੈਂਕੜੇ -ਹਜ਼ਾਰਾਂ ਸਾਲਾਂ ਤੋਂ ਚੱਲੀ ਆ ਰਹੀ ਜਾਣਕਾਰੀ ਨੂੰ ਸੁੱਟ ਪਾਉਣ ਦੀ ਸਾਡੇ ਵਿੱਚ ਹਿੰਮਤ ਨਹੀਂ ਹੁੰਦੀ ਅਤੇ ਨਾ ਹੀ ਨਵੀਂ ਜਾਣਕਾਰੀ ਨੂੰ ਜ਼ਿੰਦਗੀ ਦਾ ਹਿੱਸਾ ਬਨਾਉਣ ਦਾ ਬਹੁਤ ਹੀਆ ਨਹੀਂ ਕੀਤਾ ਜਾਂਦਾ। ਦੂਸਰੀ ਗੱਲ ਇਹ ਹੈ ਕਿ ਅੰਧਵਿਸ਼ਵਾਸ ਜਾਂ ਲੋਕਾਂ ਵਿੱਚ ਪ੍ਰਚਲਿਤ ਵਿਸ਼ਵਾਸ ਫੈਲਣ ਦੀ ਗਤੀ ਤੇਜ ਹੁੰਦੀ ਹੈ, ਉਸਨੂੰ ਗੱਲਾਂ ਗੱਲਾਂ ਰਾਹੀਂ ਹਰ ਵਿਅਕਤੀ ਤੱਕ ਪਹੁੰਚਾਇਆ ਜਾਂਦਾ ਹੈ ਜਦੋਂ ਕਿ ਵਿਗਿਆਨਕ ਜਾਣਕਾਰੀ ਮੁਹਈਆ ਕਰਵਾਉਣ ਦੇ ਵਸੀਲੇ ਘੱਟ ਹਨ।

**ਹੱਥ ਮੈਥੁਨ ਅਤੇ ਸੁਪਨਦੋਸ਼ :**

ਆਪਾਂ ਇਹ ਜਾਣਿਆ ਹੈ ਕਿ ਲੜਕੇ ਅਤੇ ਲੜਕੀਆਂ ਆਪਣੀ ਕਿਸ਼ੋਰ ਅਵਸਥਾ ਸ਼ੁਰੂ ਹੋਣ ਨਾਲ, ਸੈਕਸ ਅੰਗਾਂ ਦੇ ਵਿਕਾਸ ਵੱਲ ਵੀ ਵਧਦੇ ਹਨ। ਲੜਕੇ ਅਤੇ ਲੜਕੀਆਂ ਵਿੱਚ ਵਿਕਾਸ ਅਲੱਗ-ਅਲੱਗ ਪੜਾਅ ਹਨ, ਇਸ ਦੌਰਾਨ ਮੁੱਖ ਸੈਕਸ ਅੰਗ ਅਤੇ ਸਹਾਇਕ ਸੈਕਸ ਅੰਗ ਵਿਕਸਿਤ ਹੁੰਦੇ ਹਨ।

ਲੜਕਿਆਂ ਵਿੱਚ ਇਹ ਪ੍ਰਕਿਆ 13-14 ਸਾਲ ਦੀ ਉਮਰ ਤੋਂ ਸ਼ੁਰੂ ਹੋ ਜਾਂਦੀ ਹੈ। ਅਸੀਂ ਜਾਣਿਆ ਹੈ ਕਿ ਇਸ ਦੌਰਾਨ ਲਿੰਗ-ਪਤਾਲੂ ਵੱਧਦੇ ਹਨ, ਦਾੜੀ-ਮੁੱਛਾਂ ਦੇ ਨਾਲ ਕੱਛਾਂ ਅਤੇ ਸੈਕਸ ਅੰਗਾਂ ਦੁਆਲ ਵਾਲ ਉਗਦੇ ਹਨ ਅਤੇ ਆਵਾਜ਼ ਵਿੱਚ ਤਬਦੀਲੀ ਆਉਂਦੀ ਹੈ। ਇਸੇ ਤਰ੍ਹਾਂ ਵੀਰਜ ਬਨਣਾ ਆਰੰਭ ਹੁੰਦਾ ਹੈ। ਵੀਰਜ ਵਿੱਚ ਸ਼ੁਕਰਾਣੂ ਹੁੰਦੇ ਹਨ, ਜੋ ਕਿ ਮਾਦਾ ਅੰਡੇ ਨਾਲ ਮਿਲ ਕੇ ਗਰਭ ਦੀ ਪ੍ਰਕ੍ਰਿਆ ਸ਼ੁਰੂ ਕਰਨ ਯੋਗ ਹੁੰਦੇ ਹਨ। ਭਾਵ ਇਹ ਕਿ ਵੀਰਜ ਬਨਣਾ ਅਤੇ ਸੈਕਸ ਅੰਗਾਂ ਦਾ ਵਿਕਸਿਤ ਹੋਣਾ ਇਸ ਗੱਲ ਵੱਲ ਇਸ਼ਾਰਾ ਹੈ ਕਿ ਬੱਚਾ ਹੁਣ ਸੰਭੋਗ/ਪ੍ਰਜਨਣ ਕ੍ਰਿਆ ਲਈ ਤਿਆਰ ਹੈ।



ਸਰੀਰ ਆਪਣੇ ਆਪ ਨੂੰ ਕੁਦਰਤੀ ਨੇਮਾਂ ਹੇਠ ਤਿਆਰ ਕਰ ਰਿਹਾ ਹੈ ਜਾਂ ਕਰੀ ਜਾ ਰਿਹਾ ਹੈ। ਹਾਰਮੋਨਜ਼ ਦੇ ਅਸਰ ਨਾਲ, ਇਸ ਦੌਰਾਨ ਲਿੰਗ ਵਿੱਚ ਅਕੜਾਅ ਵੀ ਆਉਂਦਾ ਹੈ। ਇਸ ਦੌਰਾਨ ਕੁਝ ਮਾਨਸਿਕ ਤਬਦੀਲੀਆਂ ਵੀ ਆਉਂਦੀਆਂ ਹਨ। ਦੂਸਰੇ ਸੈਕਸ ਪ੍ਰਤੀ ਖਿੱਚ ਵਧਦੀ ਹੈ। ਮੂਡ ਵਿੱਚ ਜਲਦੀ ਜਲਦੀ ਤਬਦੀਲੀ ਹੁੰਦੀ ਹੈ ਜੋ ਬੱਚੇ ਨੂੰ ਅਤੇ ਪਰਿਵਾਰ ਨੂੰ ਵੀ ਅਜੀਬ ਲਗਦੀ ਹੈ ਤੇ ਪਰੇਸ਼ਾਨ ਕਰਦੀ ਹੈ। ਪਰ ਸਮਾਜੀਕਰਨ ਦੀ ਪ੍ਰਕ੍ਰਿਆ ਤਹਿਤ ਅਸੀਂ ਦੇਖਦੇ ਹਾਂ ਕਿ ਲੜਕੇ-ਲੜਕੀਆਂ ਆਪਣੇ ਹਰ ਕਾਰਜ ਲਈ ਵੱਖ ਕਰ ਦਿੱਤੇ ਜਾਂਦੇ ਹਨ। ਲੜਕੀਆਂ ਵੱਖ ਖੇਡਦੀਆਂ ਹਨ ਅਤੇ ਅੱਡ ਗਰੁੱਪ ਵਿੱਚ ਬੈਠਦੀਆਂ-ਵਿਚਰਦੀਆਂ ਹਨ। ਲੜਕੇ-ਲੜਕੀਆਂ ਨੂੰ ਮਿਲਣ ਅਤੇ ਦੋਸਤੀ ਕਰਨ ਦੀ ਪ੍ਰਵਾਨਗੀ ਨਹੀਂ ਦਿੱਤੀ ਜਾਂਦੀ। ਕਾਰਨ ਅਸੀਂ ਲੱਭ ਸਕਦੇ ਹਾਂ ਕਿ ਸਰੀਰਕ ਉਬਾਲ (ਹਾਰਮੋਨਜ਼ ਦੇ ਅਸਰ ਹੇਠ) ਕੁਦਰਤੀ ਵਰਤਾਰੇ ਦੇ ਚਲਦਿਆਂ ਕਿਤੇ ਉਹ 'ਬਹੁਤ ਜਿਆਦਾ' ਨੇੜੇ ਨਾ ਆ ਜਾਣ। ਸੈਕਸ (ਸੰਭੋਗ) ਲਈ, ਸਮਾਜਿਕ ਪ੍ਰਵਾਨਗੀ ਦਾ ਰਾਹ ਵਿਆਹ ਹੈ। ਇਸੇ ਲਈ ਲਗਭਗ 14-15 ਸਾਲ ਦੀ ਉਮਰ ਵਿੱਚ ਲੜਕੀ ਅਤੇ 16-17 ਸਾਲ ਦੀ ਉਮਰ ਵਿੱਚ ਲੜਕੇ ਦਾ ਵਿਆਹ ਹੋ ਜਾਂਦਾ ਸੀ।

ਅੱਜ ਅਸੀਂ ਵੇਖਦੇ ਹਾਂ ਕਿ ਮੈਡੀਕਲ ਵਿਭਾਗ ਦੀ ਹਦਾਇਤ ਮੁਤਾਬਿਕ ਲੜਕੀ ਨੂੰ 18 ਸਾਲ ਤੋਂ ਪਹਿਲਾਂ ਮਾਂ ਨਾ ਬਨਣ ਦੀ ਹਦਾਇਤ ਹੈ ਤਾਂ ਜੋ ਉਹ ਸਰੀਰਕ ਅਤੇ ਮਾਨਸਿਕ ਤੌਰ ਤੇ ਪਕਿਆਈ ਮਹਿਸੂਸ ਕਰੇ। ਉਸੇ ਤਰ੍ਹਾਂ ਲੜਕੇ ਦੀ ਉਮਰ 21 ਸਾਲ ਰੱਖੀ ਗਈ ਹੈ। ਇਸਦੇ ਨਾਲ ਸਮਾਜਿਕ ਜ਼ੁੰਮੇਵਾਰੀ, ਕਾਰਜਕਾਰੀ ਹੋਣਾ, ਆਪਦੇ ਪੈਰਾਂ ਤੇ ਖੜ੍ਹਾ ਹੋਣਾ, ਉਸ ਦੇ ਲਈ ਪੜ੍ਹਣਾ ਤੇ ਨੌਕਰੀ ਦੀ ਤਲਾਸ਼ ਆਦਿ ਪਹਿਲੂਆਂ ਨੇ ਵਿਆਹ ਦੀ ਉਮਰ ਵਿੱਚ ਹੋਰ ਵਾਧਾ ਕੀਤਾ ਹੈ।

ਲੜਕਾ ਪੰਦਰਾਂ-ਸੋਲਾਂ ਸਾਲਾਂ ਦੀ ਉਮਰ ਵਿੱਚ, ਸੈਕਸ ਅੰਗਾਂ ਪ੍ਰਤੀ ਕਾਫੀ ਪ੍ਰੌੜ ਹੁੰਦਾ ਹੈ। ਉਹ ਸੈਕਸ ਦਬਾਅ ਮਹਿਸੂਸ ਕਰਦਾ ਹੈ। ਉਸ ਵਿੱਚ ਅਕੜਾਅ ਪੈਦਾ ਹੁੰਦਾ ਹੈ। ਇਸ ਪ੍ਰਕ੍ਰਿਆ ਤਹਿਤ ਉਹ ਆਪਣੇ ਲਿੰਗ ਨੂੰ ਛੂੰਹਦਾ-ਛੇੜਦਾ ਹੈ ਅਤੇ ਇਸ ਛੇੜਛਾੜ ਦੌਰਾਨ ਉਸ ਨੂੰ ਚੰਗਾ-ਚੰਗਾ ਮਹਿਸੂਸ ਹੁੰਦਾ ਹੈ ਤੇ ਆਨੰਦ ਲਿੰਗ ਆਉਣ ਲਗਦਾ ਹੈ ਤੇ ਫਿਰ ਇਸ ਪ੍ਰਕ੍ਰਿਆ ਦਾ ਅੰਤ ਵੀਰਜ ਖਾਰਿਜ ਹੋਣ ਵਿੱਚ ਹੁੰਦਾ ਹੈ। ਵੈਸੇ ਜੇਕਰ ਧਿਆਨ ਨਾਲ ਵੇਖਿਆ ਜਾਵੇ ਤਾਂ ਇਹ ਵੀਰਜ ਖਾਰਿਜ ਹੋਣ ਦੀ ਸਹਿਜ ਪ੍ਰਕ੍ਰਿਆ ਹੈ। ਇਹ ਇਸ ਲਈ ਸਹਿਜ ਹੈ ਕਿ ਜੇਕਰ ਲਿੰਗ ਨੇ ਯੋਨੀ ਵਿੱਚ ਪ੍ਰਵੇਸ਼ ਹੋਣ ਮਗਰੋਂ ਵੀ ਖਾਰਿਜ ਹੋਣਾ ਹੈ ਤਾਂ ਇਹ ਵੀ ਉਸੇ ਤਰ੍ਹਾਂ ਦਾ ਕਾਰਜ ਹੈ। ਫਰਕ ਏਨਾ ਹੈ ਕਿ ਇਹ ਗੈਰ-ਕੁਦਰਤੀ ਪ੍ਰਕ੍ਰਿਆ ਅਧੀਨ ਨੇਪਰੇ ਚੜ੍ਹਨ ਵਾਲਾ ਕਾਰਜ ਹੈ। ਗੈਰ-ਕੁਦਰਤੀ ਇਸ ਲਈ ਕਿ ਇਸ ਕਾਰਜ ਲਈ ਕੁਦਰਤੀ ਪ੍ਰਕ੍ਰਿਆ ਹੈ ਸੰਭੋਗ। ਉਹ ਇੱਕ ਸੰਪੂਰਨ ਕਾਰਜ ਵੀ ਹੈ। ਪਰ ਇਹ ਕਾਰਜ ਕੁਝ ਸਮੇਂ ਲਈ ਸੈਕਸ ਦਬਾਅ ਨੂੰ ਘੱਟ ਕਰ ਦਿੰਦਾ ਹੈ। ਇਸ ਦਾ ਇੱਕ ਪਹਿਲੂ ਇਹ ਸਮਝਣ ਦੀ ਲੋੜ ਹੈ ਕਿ ਵਿਅਕਤੀ ਇਸ ਵਿੱਚੋਂ ਪੈਦਾ ਹੋਏ ਆਨੰਦ ਨੂੰ ਵਾਰ-ਵਾਰ ਮਾਨਣਾ ਚਾਹੁੰਦਾ ਹੈ ਤੇ ਨਾਲ ਹੀ ਇਹ ਸੋਚੇ ਕਿ ਉਹ ਗਲਤ ਕਰ ਰਿਹਾ ਹੈ ਤਾਂ ਸੱਚ-ਮੁੱਚ ਹੀ ਗਲਤ ਹੋ ਨਿਭੜੇਗਾ ਜੇਕਰ ਇਸ ਗੈਰ-ਕੁਦਰਤੀ ਵਰਤਾਰੇ ਨੂੰ ਸਹਿਜ ਸਮਝੇਗਾ ਭਾਵ, ਇਸ ਲਈ ਕਿ ਜੇ ਉਹ ਵਿਆਹਿਆ ਹੋਇਆ ਹੁੰਦਾ ਤਾਂ ਉਸ ਨੇ ਇਸ ਪ੍ਰਕ੍ਰਿਆ ਵਿੱਚੋਂ ਲੰਘਣਾ ਹੀ ਸੀ ਤਾਂ ਫਿਰ ਉਸ ਵਿਅਕਤੀ ਨੂੰ ਇਸ ਗੱਲ ਦੀ ਕੋਈ ਬਹੁਤੀ ਪ੍ਰੇਸ਼ਾਨੀ ਨਹੀਂ ਹੁੰਦੀ। ਹੁਣ ਜੇ ਕੋਈ ਵੀਰਜ ਨਾਲ ਜੁੜੇ ਅੰਧਵਿਸ਼ਵਾਸੀ ਅਤੇ ਭੰਬਲਭੂਸੇ ਵਾਲੇ ਪਹਿਲੂਆਂ ਬਾਰੇ ਸੋਚਣ ਲੱਗ ਪਏ ਤਾਂ ਉਹ ਮਾਨਸਿਕ ਤੌਰ ਤੇ ਬੈਚੇਨ ਅਤੇ ਤਨਾਉ ਵਿੱਚ ਰਹਿਣ ਲਗਦਾ ਹੈ। ਉਸਦਾ ਮਨ ਇਕਾਗਰ ਨਹੀਂ ਰਹਿੰਦਾ। ਅਕਸਰ ਦੇਖਣ ਵਿੱਚ ਆਇਆ ਹੈ ਕਿ ਅੰਧਵਿਸ਼ਵਾਸੀ ਪਹਿਲੂ ਵੱਧ ਭਾਰੂ ਹੁੰਦਾ ਹੈ, ਕਿਉਂਕਿ ਉਸਦਾ ਪ੍ਰਚਾਰ ਵੱਧ ਹੈ।

ਸੁਪਨਦੋਸ਼ ਵੀ ਹੱਥਮੈਥੁਨ ਦਾ ਦੂਸਰਾ ਪਹਿਲੂ ਹੈ। ਇਹ ਕਿਉਂਕਿ ਕਿਸੇ ਸੁਪਨੇ ਦੌਰਾਨ ਵੀਰਜ ਖਾਰਿਜ ਹੋਣ ਦੀ ਪ੍ਰਕ੍ਰਿਆ ਹੈ ਇਸ ਲਈ ਇਸ ਨੂੰ ਸੁਪਨਦੋਸ਼ ਕਿਹਾ ਜਾਂਦਾ ਹੈ। ਇਥੇ ਵਿਅਕਤੀ ਉਚੇਚ ਨਹੀਂ ਕਰਦਾ। ਇੱਥੇ ਵੀਰਜ ਖਾਰਿਜ ਖੁਦ-ਬਖੁਦ ਹੋ ਜਾਂਦਾ ਹੈ। ਇਸ ਨੂੰ ਦੋਸ਼ ਕਹਿਣਾ ਹੀ ਗਲਤ ਹੈ ਕਿਉਂਕਿ ਦੋਸ਼ ਕਹਿਣ ਨਾਲ ਇਹ ਵਿਅਕਤੀ ਦੀ ਮਾਨਸਿਕਤਾ ਨੂੰ ਸੱਟ ਲਾਉਂਦਾ ਹੈ ਜੋ ਬਾਅਦ ਵਿੱਚ ਮਾਨਸਿਕ ਵਿਕਾਰ ਬਣਦੀ ਹੈ। ਸੈਕਸ ਦਬਾਅ ਵਿੱਚ ਹੀ ਇਹ ਪ੍ਰਕ੍ਰਿਆ ਵਾਪਰਦੀ ਹੈ ਅਤੇ ਇਸ ਨੂੰ ਕ੍ਰਿਆਸ਼ੀਲ ਹੋਣ ਵਿੱਚ ਵਿਅਕਤੀ ਦਾ ਵਾਤਾਵਰਣ ਜਰੂਰ ਉਲਟਾ ਅਸਰ ਪਾਉਂਦਾ ਹੈ। ਆਪਾਂ ਹੁਣ ਇਹ ਜਾਣਦੇ ਹਾਂ ਕਿ ਵੀਰਜ ਹਰ ਰੋਜ ਬਣਦਾ ਹੈ ਤੇ ਲਗਭਗ ਸਾਰੀ ਉਮਰ ਜਾਰੀ ਰਹਿੰਦਾ ਹੈ। ਸੁਪਨਦੋਸ਼ ਦਾ ਕੇਂਦਰੀ ਬਿੰਦੂ ਵੀਰਜ ਦਾ ਨਸ਼ਟ ਹੋਣਾ ਹੈ ਤੇ ਉਹ ਤਾਕਤ ਨਾਲ ਜੁੜਿਆ ਹੋਣ ਕਰਕੇ ਬਚੈਨੀ/ਪਰੇਸ਼ਾਨੀ ਤੇ ਕਮਜੋਰੀ ਦਾ ਕਾਰਨ ਬਣਦਾ ਹੈ।

**ਲੱਚਰ ਸਾਹਿਤ/ਮੀਡੀਆ ਦੀ ਉਕਸਾਊ ਭੂਮਿਕਾ:**

ਸਾਡਾ ਟੀ.ਵੀ., ਜੋ ਕਿ ਵਿਗਿਆਨਕ ਖੋਜ ਹੈ, ਜਿਸ ਦਾ ਕਾਰਜ ਵਿਗਿਆਨ ਵਧਾਉਣ-ਫੈਲਾਉਣ ਵਿੱਚ ਮੱਦਦ ਹੋਣਾ ਚਾਹੀਦਾ ਹੈ, ਇੱਕ ਗੈਰ-ਵਿਗਿਆਨਕ ਕਾਰਜ ਵਿੱਚ ਲੱਗਿਆ ਹੋਇਆ ਹੈ। ਹਰ ਗੀਤ, ਹਰ ਇਸ਼ਤਿਹਾਰ, ਉਸ ਦੇ ਜੋ ਮਰਜੀ ਅਰਥ ਹੋਣ ਪਰ ਉਸ ਦੀ ਅਦਾਇਗੀ ਸੈਕਸ ਉਕਸਾਊ ਹੈ। ਇਸੇ ਤਰ੍ਹਾਂ ਲੱਚਰ ਸਾਹਿਤ, ਸੀਲਬੰਦ ਲਿਫਾਫਿਆਂ ਵਾਲੇ ਮੈਗਜ਼ੀਨ ਵਿੱਚ ਜੋ ਵਿਕਦਾ ਹੈ, ਉਹ ਮਨ ਨੂੰ ਭਟਕਾਉਂਦਾ ਹੈ। ਇਸ ਤਰ੍ਹਾਂ ਹੱਥਮੈਥੁਨ ਅਤੇ ਸੁਪਨਦੋਸ਼ ਨੂੰ ਵੀ ਹੁੰਗਾਰਾ ਮਿਲਦਾ ਹੈ। ਤੁਸੀਂ ਇਸ ਗੱਲ ਤੋਂ ਅੰਦਾਜ਼ਾ ਲਗਾਉ ਕਿ ਜੇਕਰ ਲੱਚਰ ਸਾਹਿਤ ਜਾਂ ਕੋਈ ਭੜਕਾਊ ਦ੍ਰਿਸ਼ਾਂ ਵਾਲਾ ਗੀਤ ਦੇਖ ਨੇ ਸੌਂ ਜਾਵੇ ਤਾਂ ਸੁਪਨਦੋਸ਼ ਹੋਣ ਦੀ ਸੰਭਾਵਨਾ ਵੱਧ ਹੁੰਦੀ ਹੈ ਤੇ ਇਸ ਦੇ ਉਲਟ ਜੇ ਚੰਗਾ ਸਾਹਿਤ ਪੜ੍ਹਿਆਂ ਜਾਵੇ ਜਾਂ ਕਿਸੇ ਸਿਹਤਮੰਦ ਰੁਝੇਵੇਂ ਵਿੱਚ ਦਿਨ ਲੰਘਿਆ ਹੋਵੇ ਤਾਂ ਅਜਿਹੀ ਸਥਿਤੀ ਪੈਦਾ ਹੀ ਨਹੀਂ ਹੁੰਦੀ।

**ਕਮਜੋਰੀ ਅਤੇ ਉਦਾਸੀ :**

ਵੀਰਜ ਖਾਰਿਜ ਹੋਣ (ਹੱਥਮੈਥੁਨ ਅਤੇ ਸੁਪਨਦੋਸ਼ ਰਾਹੀਂ) ਅਤੇ ਕਮਜੋਰੀ ਦਾ ਆਪਸ ਵਿੱਚ ਕੀ ਸਬੰਧ ਹੈ? ਲੇਕਨ ਵੀਰਜ ਖਾਰਿਜ ਹੋਣ ਦੀ ਕੁਦਰਤੀ ਪ੍ਰਕ੍ਰਿਆ ਸੰਭੋਗ ਦੇ ਵੱਖ-ਵੱਖ ਪੜਾਅ ਨੂੰ ਇੱਕ ਵਾਰੀ ਫਿਰ ਗੌਰ ਨਾਲ ਜਾਨਣ ਦੀ ਕੋਸ਼ਿਸ਼ ਕਰੀਏ ਤਾਂ ਦੇਖਾਂਗੇ ਕਿ ਅੰਤਮ ਪੜਾਅ ਸਰੀਰ ਦੇ ਢਿੱਲੇ ਪੈਣ ਦਾ ਹੈ। ਇਹ ਨਿਢਾਲ ਹੋਣਾ, ਇੱਕ ਤਰ੍ਹਾਂ ਦੀ ਤਨਾਉ ਮੁਕਤੀ ਦਾ ਸੂਚਕ ਹੈ। ਕਈ ਇਸ ਨੂੰ ਸੰਤੁਸ਼ਟੀ ਅਤੇ ਆਨੰਦ

ਪੈ ਗਈ ਸੀ। ਮਸੀਂ-ਮਸੀਂ 'ਨ੍ਹੇਰਾ ਹੁੰਦਿਆਂ ਤੱਕ ਵਗਾਰ ਮੁੱਕੀ ਸੀ ਛੇਤੀ-ਛੇਤੀ ਸੌਦੇ ਖਰੀਦ ਕੇ ਉਸ ਨੇ ਘਰ ਮੁੜਨ ਦੀ ਕੀਤੀ ਸੀ। ਜਦ ਉਹ ਘਰ ਪੁੱਜਾ ਤਾਂ ਬੁੱਢਾ ਅਜੇ ਖਲਵਾੜੇ ਦੀ ਰਾਖੀ ਲਈ ਨਹੀਂ ਸੀ ਗਿਆ। ਤੀਜੇ ਪਹਿਰ ਹੀ ਖਲਵਾੜੇ ਪੁੱਜਣ ਵਾਲਾ ਬੁੱਢਾ ਅਜੇ ਘਰ ਹੀ ਲੰਮੀਆਂ ਤਾਣੀ ਪਿਆ ਸੀ।

"ਬਾਪੂ ਅਜੇ ਗਿਆ ਨੀ ਖਲਵਾੜੇ, ਚਿੱਤ ਤਾਂ ਰਾਜ਼ੀ ਐ?" ਮਾਘੀ ਨੇ ਪੁੱਛਿਆ। "ਇਹ ਤਾਂ ਮਸੀਂ ਬਚਿਐ ਰਾਤ ਪ੍ਰੇਤ ਕੋਲੋਂ, ਮਾਈਂ ਦੀ ਮਿਹਰ ਹੋ ਗਈ।" ਬੁੱਢੇ ਦੀ ਥਾਂ ਬੁੱਢੀ ਬੋਲੀ।

"ਮਾਂ ਤੂੰ ਵੀ ਬੌਲੀ ਹੋ ਗੀ, ਸਿਆਣੀ ਬਿਆਣੀ ਹੋ ਕੇ। ਕੋਈ ਆਦਮੀ ਹੋਊ ਪਿੰਡ ਦਾ ਈ।" ਮਾਘੀ ਨੇ ਬੁੱਢੀ ਨੂੰ ਝਾੜਿਆ।

"ਤੈਂ ਕਦੀ ਮੰਨਿਆ ਵੀ ਐ, ਭੂਤਾਂ ਪ੍ਰੇਤਾਂ ਨੂੰ? ਮੈ ਤਾਂ ਕਹਿਨੀ ਆਂ ਬਈ ਉਹ ਸੰਤੂ ਦਾ ਪ੍ਰੇਤ ਹੋਊ। ਤੇਰੇ ਬਾਪੂ ਦਾ ਹਾਣੀ ਸੀ ਉਹ। ਬਾਬਾ ਸਾਨੂੰ ਨੂੰ ਨੀ ਬਾਹਰ ਸੌਣ-ਸੁਣ ਦੀ ਲੋੜ। ਕੋਈ ਨੀ ਚੱਕਦਾ ਕਣਕ, ਕਿਹੜਾ ਡਾਕੇ ਪੈਂਦੇ ਐ?" ਬੁੱਢੀ ਨੇ ਆਪਣਾ ਫੈਸਲਾ ਦੱਸਿਆ।

"ਚੰਗਾ ਮੈਂ ਜਾਊਂ ਅੱਜ ਖਲਵਾੜੇ ਦੀ ਰਾਖੀ। ਭਲਾਂ ਮੈਂ ਦੇਖਦਾਂ ਬਈ ਮੈਨੂੰ ਕਿਹੜਾ ਪ੍ਰੇਤ ਖਾਂਦਾ ਐ? ਕੋਈ ਚਾਰ ਭਾਰ ਚੱਕ ਲੈ ਗਿਆ ਤਾਂ ਚਾਰ ਮਣ ਕਣਕ ਜਾਊ। ਬੇਬੇ ਤੈਨੂੰ ਤਾਂ ਬਹਿਮਾਂ ਨੇ ਈ ਖਾ ਲੈਣਾ।" ਮਾਘੀ ਨੇ ਬੁੱਢੀ ਤੇ ਗਰਮ ਹੁੰਦਿਆਂ ਕਿਹਾ। ਬੁੱਢੀ ਚੁੱਪ ਕਰ ਗਈ। ਨ੍ਹਾਮਾ ਤਾਂ ਪਹਿਲਾਂ ਈ ਗੁੱਛਾ ਬਣੀ ਪਿਆ ਸੀ।

ਜਦ ਰੋਟੀ ਖਾ ਕੇ ਮਾਘੀ ਪੇਚਾਂ ਵਾਲਾ ਬਰਛਾ ਤੇ ਕੱਪੜੇ ਚੁੱਕ ਖਲਵਾੜੇ ਨੂੰ ਤੁਰਨ ਲੱਗਾ ਤਾਂ ਉਸ ਦੀ ਘਰ ਵਾਲੀ ਲਾਭੋ ਬੋਲ ਪਈ, "ਤੂੰ ਕਾਹਨੂੰ ਆਪ ਹੁਦਰੀ ਕਰਦਾ ਐਂ? ਜਿਨ੍ਹਾਂ ਪੈਣਾ ਹੋਊ, ਆਪੇ ਪੈ ਜੂ ਉੱਥੇ ਜਾ ਕੇ, ਨਾਲੇ ਏਥੇ ਕਿਹੜੀ ਲੁੱਟ ਮੱਚੀ ਆ ਕਿ ਬਈ ਕੋਈ ਭਰੀਆਂ ਚੱਕ ਲਊ।"

"ਤੂੰ ਐਮੇਂ ਨਾ ਰੌਲਾ ਪਾਇਆ ਕਰ। ਮੈਨੂੰ ਨੀ ਕੁਛ ਬੀ ਖਾਂਦਾ।" ਮਾਘੀ ਨੇ ਲਾਭੋ ਨੂੰ ਹੌਲੀ ਫੁੱਲ ਕਰ ਦਿੱਤਾ ਤੇ ਆਪ ਟੁੱਟੀ ਜੁੱਤੀ ਪੈਰਾਂ ਵਿੱਚ ਘੜੀਸਦਾ ਪਿੜਾਂ ਨੂੰ ਤੁਰ ਪਿਆ। ਤੁਰੇ ਜਾਂਦੇ ਉਸ ਦੇ ਮਨ ਵਿੱਚ ਸੀ ਕਿ ਅੱਜ ਪ੍ਰੇਤ ਨੂੰ ਤਾਂ ਦੇਖ ਹੀ ਲਊਂ। ਉਸ ਨੇ ਕਦੇ ਭੂਤ ਪ੍ਰੇਤ ਨਹੀਂ ਸੀ ਵੇਖਿਆ। ਉਹ ਸਮਝਦਾ ਸੀ ਕਿ ਇਹ ਸਭ ਮਨੁੱਖੀ ਮਨ ਦਾ ਵਹਿਮ ਹੈ ਜੋ ਮਨੁੱਖ ਨੇ ਆਪ ਆਪਣੇ ਮਨ ਵਿੱਚ ਵਸਾਇਆ ਹੋਇਆ ਹੈ। ਖਲਵਾੜੇ ਪੁੱਜ ਕੇ ਉਹ ਮੰਜੇ ਤੇ ਪੈ ਗਿਆ। ਕਈ ਭਾਂਤ ਦੇ ਖਿਆਲ ਉਸ ਦੇ ਮਨ ਨੂੰ ਮੱਲ ਬੈਠੇ, ਉਸ ਨੇ ਇੱਕ ਹੀ ਝਟਕੇ ਨਾਲ ਸਾਰੇ ਖਿਆਲ ਛੰਡ ਦਿੱਤੇ। ਉਸ ਨੇ ਇੱਕ ਗੀਤ ਛੋਹ ਦਿੱਤਾ ਜਿਹੜਾ ਉਸ ਨੇ ਕਈ ਵਾਰ ਸਾਥੀਆਂ ਦੇ ਜਲਸੇ ਵਿੱਚ ਸੁਣਿਆ ਸੀ:

"ਉਹ ਹਾੜੀਆਂ....ਬੱਲੇ ਹਾੜੀਆਂ....
ਪਈਆਂ ਨੱਚ ਜੀ....
ਉਹ ਚੱਲੀ ਬਲੈਕਾਂ ਦੀ ਰੇਲ ਲੋਕਾ
ਜਰਾ ਬਚ! ਜਰਾ ਬਚ!! ਜਰਾ ਬਚ ਜੀ!!!"

ਗੀਤ ਗੁਣਗੁਣਾਉਂਦਿਆਂ ਹੀ ਉਸ ਦੀ ਅੱਖ ਲੱਗ ਗਈ ਤੇ ਉਹ ਘੂਕ ਸੌਂ ਗਿਆ।

ਜਦ ਉਸ ਦੀ ਅੱਖ ਖੁੱਲ੍ਹੀ ਤਾਂ ਚੰਦ ਛੁਪ ਚੁੱਕਾ ਸੀ ਤੇ ਸ਼ਾਇਦ ਇਹ ਰਾਤ ਦਾ ਤੀਜਾ ਪਹਿਰ ਸੀ। ਉਹ ਉੱਠ ਬੈਠਾ ਕਿਸੇ ਭੈੜੇ ਸੁਪਨੇ ਕਾਰਣ ਉਸ ਦੀ ਅੱਖ ਖੁੱਲ੍ਹ ਗਈ ਸੀ। ਉਸ ਨੇ ਉਬਾਸੀ ਲਈ ਤੇ ਖਲਵਾੜੇ ਦੇ ਚਾਰ ਚੁਫ਼ੇਰੇ ਨਿਗ੍ਹਾ ਮਾਰੀ। ਐਨ ਬਾਰੇ ਦੇ ਖੂਹ ਵੱਲੋਂ ਇੱਕ ਕਾਲਾ ਪਰਛਾਵਾਂ ਤਾਰਿਆਂ ਦੇ ਚਾਨਣ ਵਿੱਚ ਉਸ ਵੱਲ ਵਧਿਆ ਆ ਰਿਹਾ ਸੀ ਤੇ ਉਸ ਦੇ ਪਰਲੇ ਖੇਤ ਪਾਸ ਪਹੁੰਚ ਗਿਆ ਸੀ। ਜਿਗਰਾ ਕਰਕੇ ਉਹ ਖਲ੍ਹੀਆਂ ਦੇ ਓਹਲੇ ਹੁੰਦਾ ਪਰਲੇ ਖੇਤ ਪਾਸ ਪੁੱਜ ਗਿਆ। ਕਾਲਾ ਪਰਛਾਵਾਂ ਉਸ ਦੇ ਕਰੀਬ ਪੁੱਜ ਗਿਆ ਸੀ।

"ਕੌਣ ਐ ਬਈ?" ਮਾਘੀ ਨੇ ਜਿਗਰਾ ਕਰਕੇ ਲਲਕਾਰਾ ਮਾਰਿਆ।

"ਮੈਂ ਦਾਸ ਆਂ।" ਅੱਗੋਂ ਜਵਾਬ ਆਇਆ।

"ਤੂੰ ਰਾਤ ਨੂੰ ਕਿਆ ਕਰਦਾ ਫਿਰਦਾ ਐਂ?" ਮਾਘੀ ਨੇ ਮੁੜ ਪੁੱਛਿਆ।

"ਮੈਂ ਤਾਂ ਨਿੱਤ ਹੀ ਆਉਂਦਾ ਆਂ ਰਾਖੀ ਕਰਨ। ਜਾਨਵਰ ਸਹੁਰੇ ਇੱਖ ਦੀਆਂ ਪੱਛੀਆਂ ਸਾਰੀਆਂ ਈ ਖਾ ਗੇ। ਰਾਤ ਨੂੰ ਫੇਰਾ ਮਾਰ ਜੀ ਦਾ ਐ ਰੋਜ਼ ਐਸ ਕੁ ਵੇਲੇ।" ਉਸ ਨੇ ਪਿੰਡ ਵੱਲ ਜਾਂਦਿਆਂ ਉੱਤਰ ਦਿੱਤਾ।

ਮਾਘੀ ਨੂੰ ਆਪ ਮੁਹਾਰੇ ਹਾਸਾ ਆ ਗਿਆ ਤੇ ਉਹ 'ਹੂੰ ਪ੍ਰੇਤ' ਆਖ ਖਲਵਾੜੇ ਜਾ ਵੜਿਆ। ਪਿੰਡ ਵੱਲੋਂ ਤੜਕੇ ਦਾ ਮੁਰਗਾ ਬੋਲ ਪਿਆ ਸੀ। ਮਾਘੀ ਨੇ ਕੱਪੜੇ 'ਕੱਠੇ ਕੀਤੇ ਤੇ ਪਿੰਡ ਵੱਲ ਤੁਰ ਪਿਆ।

---

## ਗਣਿਤ ਦਾ ਇੱਕ ਪ੍ਰਸ਼ਨ

*ਅਸ਼ਟਭੁਜਾ ਸ਼ੁਕਲ*

ਕਿਸੇ ਧਾਰਮਿਕ ਥਾਂ ਦੇ
ਵਿਵਾਦ ਵਿੱਚ
ਤਿੰਨ ਹਜ਼ਾਰ ਲੋਕ ਬੰਬ ਨਾਲ
ਦੋ ਹਜ਼ਾਰ ਗੋਲੀ ਨਾਲ
ਇੱਕ ਹਜ਼ਾਰ ਚਾਕੂ ਨਾਲ
ਅਤੇ ਪੰਜ ਸੌ
ਫੂਕ ਕੇ ਮਾਰ ਦਿੱਤੇ ਜਾਂਦੇ ਹਨ

ਚਾਰ ਸੌ ਔਰਤਾਂ ਦੀ
ਇੱਜਤ ਲੁੱਟੀ ਜਾਂਦੀ ਹੈ
ਅਤੇ ਤਿੰਨ ਸੌ ਨਵਜੰਮਿਆਂ ਨੂੰ
ਬਲੀ ਦਾ ਬਕਰਾ ਬਣਾਇਆ ਜਾਂਦਾ ਹੈ

ਧਰਮ ਵਿੱਚ
ਸ਼ਹਿਣਸ਼ੀਲਤਾ ਦਾ
ਪ੍ਰਤੀਸ਼ਤ ਪਤਾ ਕਰੋ





# ਪ੍ਰਕਾਸ਼ ਪ੍ਰਦੂਸ਼ਣ ਦਾ ਕਹਿਰ

ਵਿਜੈ ਬੰਬੇਲੀ

ਧਰਤੀ ਉਤੇ ਆਪਣੀਆਂ ਸੁਖ ਸਹੂਲਤਾਂ, ਐਸ਼-ਇਸ਼ਰਤ, ਟੌਹਰ-ਟੱਪ, ਬੇਲੋੜੇ ਦਿਖਾਵੇ ਤੇ ਹਉਮੈਂ ਅਧੀਨ ਜਿਵੇਂ ਮਨੁੱਖ ਨੇ ਜਾਣੇ-ਅਣਜਾਣੇ ਜਾਂ ਆਪਣੀਆਂ ਪਸਾਰਵਾਦੀ ਤੇ ਲਾਲਸਾਵਾਦੀ ਕਿਰਿਆ ਹਿਤ ਕੁਦਰਤੀ ਸਮਤੋਲ ਵਿਰੋਧੀ ਆਪਣਾ ਮੱਕੜ-ਜਾਲ ਹੋਰ ਵੀ ਤੇਜ਼ੀ ਨਾਲ ਵਿਛਾਉਣਾ ਸ਼ੁਰੂ ਕਰ ਦਿਤਾ ਹੈ ਅਗਰ ਇਹ ਯੱਕਦਮ ਵੀ ਸਮੇਟ ਲਿਆ ਜਾਵੇ ਤਦ ਵੀ ਇਸਦੀ ਵਿਨਾਸ਼-ਲੀਲਾ ਕੁਦਰਤ ਲੱਖਾਂ ਸਾਲਾਂ ਵਿਚ ਵੀ ਆਪਣੇ ਪਿੰਡੇ ਤੋਂ ਮਿਟਾ ਨਹੀਂ ਸਕੇਗੀ। ਲਗਾਤਾਰ ਮੁੱਢੋ-ਸੁੱਢੋਂ ਖ਼ਤਮ ਹੋ ਰਹੀਆਂ ਜੀਵ-ਪਰਜਾਤੀਆਂ ਨੂੰ ਵਾਚਦਿਆਂ ਹੁਣ ਕੋਈ ਵੀ ਇਹ ਕਿਆਫ਼ਾ ਲਾ ਸਕਦਾ ਹੈ ਕਿ ਜੇ ਬੰਦਾ ਇਸੇ ਡਗਰ 'ਤੇ ਤੁਰਿਆ ਗਿਆ ਤਾਂ ਮਾਨਵਜਾਤੀ ਨੂੰ ਧਰਤੀ ਤੋਂ ਸਦੀਵੀ ਛੁਪਣ-ਛੋਤ ਹੋ ਜਾਣ ਤੋਂ ਕੋਈ ਵੀ ਰੋਕ ਨਹੀਂ ਸਕੇਗਾ, ਕੁਦਰਤ ਪ੍ਰਤੀ ਪੈਦਾ ਕਰ ਦਿੱਤੇ ਗਏ ਭਾਵੀ ਖ਼ਤਰਿਆਂ ਨੂੰ ਵੇਖਦਿਆਂ ਇਹ ਖ਼ਾਬ-ਖ਼ਿਆਲੀ ਵੀ ਨਿਰ ਆਧਾਰ ਨਹੀਂ ਜਾਪਦੀ। ਮਨੁੱਖ ਦੁਆਰਾ ਉਸਾਰੇ ਜਾ ਰਹੇ ਸੰਗਮਰਮਰੀ ਮਹਿਲ-ਮੁਨਾਰੇ, ਧੜਵੈਲ ਉਸਾਰੀਆਂ, ਕੰਕਰੀਟੀ ਜੰਗਲ, ਸੜਕੀ ਜਾਲ, ਜ਼ਹਿਰ ਉਗਲਦੇ ਕਾਰਖਾਨੇ, ਧੂੰਆਂ ਉਡਾਉਂਦੇ ਵਾਹਨ, ਐਟਮੀ ਤੇ ਬਾਰੂਦੀ ਧਮਾਕੇ, ਆਵਾਜ਼ ਪ੍ਰਦੂਸ਼ਣ ਉਪਰੰਤ ਹੁਣ ਪ੍ਰਕਾਸ਼ ਪ੍ਰਦੂਸ਼ਣ ਵੀ। ਪੀੜਤ ਹੋ ਰਹੀ ਧਰਤੀ ਮਾਂ ਕੁਦਰਤ ਮੁੜ ਕਦੇ ਵੀ ਪਹਿਲੇ ਰੂਪ 'ਚ ਸਜ-ਸੰਵਰ ਨਹੀਂ ਸਕੇਗੀ।

ਕੈਲੇ ਫੋਰਨੀਆਂ ਦੇ ਸ਼ਾਤਾਂ ਬਰਬਰਾ ਵਿਚ ਸਥਿਤ 'ਨੈਸ਼ਨਲ ਸੈਂਟਰ ਵਾਰ ਇਕਾ ਲੋਜੀਕਲ ਅਨੇਲੈਸਿਜ਼ ਐਂਡ ਲਿਥੋਸਿਜ' ਨਾਲ ਸੰਬੰਧਿਤ ਵਿਗਿਆਨੀ ਮਿ. ਜਾਨ ਔਰਕ ਅਨੁਸਾਰ ਇਹ ਕੌੜਾ ਸੱਚ ਹੈ ਕਿ ਜੇ ਇਕ ਵਾਰ ਧਰਤੀ ਤੋਂ ਮਨੁੱਖ ਦਾ ਵਜੂਦ ਮਿਟ ਜਾਏ ਤਦ ਵੀ ਧਰਤੀ ਹੁਣ ਦੀ ਤੁਲਨਾ ਵਿਚ ਇਕ ਹੱਦ ਤਕ ਹੀ ਬੇਹਤਰ ਹੋ ਸਕੇਗੀ ਉਹ ਰੋਸ਼ਨੀ ਪ੍ਰਦੂਸ਼ਣ ਦੇ ਸਦੰਰਭ ਵਿਚ ਵੀ ਬੋਲ ਰਹੇ ਸਨ ਜਿਹੜਾ ਕੁਦਰਤ ਦੀ ਬਾਂਹ ਮਰੋੜਣ ਲਈ ਇਕ ਹੋਰ ਦੈਂਤ ਦੇ ਰੂਪ 'ਚ ਉੱਭਰ ਰਿਹਾ ਹੈ।

ਹੁਣ ਖਤਰਾ ਸਿਰਫ਼ ਪਾਣੀ, ਹਵਾ ਅਤੇ ਸ਼ੋਰ ਪ੍ਰਦੂਸ਼ਣ ਦਾ ਹੀ ਨਹੀਂ ਸਗੋਂ ਪ੍ਰਕਾਸ਼ (ਰੋਸ਼ਨੀ) ਪ੍ਰਦੂਸ਼ਨ ਨਾਲ ਵੀ ਧਰਤੀ ਕਰਾਹੁਣ ਲੱਗ ਪਈ ਹੈ। ਯੌਰਪੀਅਨ ਯੂਨੀਅਨ ਦਾ 85 ਫੀਸਦੀ ਅਸਮਾਨ ਪ੍ਰਕਾਸ਼ ਪ੍ਰਦੂਸ਼ਣ ਦੀ ਲਪੇਟ ਵਿਚ ਹੈ। ਅਮਰੀਕਾ ਵਿਚ 62 ਫੀਸਦੀ ਅਤੇ ਜਪਾਨ ਵਿਚ 98 ਫੀਸਦੀ ਪ੍ਰਕਾਸ਼ ਪ੍ਰਦੂਸ਼ਣ ਰਿਕਾਰਡ ਕੀਤਾ ਗਿਆ ਹੈ। ਭਾਰਤੀ ਮਹਾਂਦੀਪ ਵਿੱਚ ਭਾਵੇਂ ਬਿਜਲੀ ਦੀ ਘਾਟ ਹੈ ਪ੍ਰੰਤੂ ਬੇਲੋੜੀ ਰੌਸ਼ਨੀ ਅਤੇ ਸਜਾਵਟੀ ਲੜੀਆਂ ਦੀ ਵਰਤੋਂ ਧਾਰਮਿਕ ਪ੍ਰਬੰਧਕਾਂ ਅਧੀਨ ਹੀ ਐਨੀ ਹੈ ਕਿ ਹੋਰ ਅੰਕੜਿਆਂ ਵਿਚ ਪੈਣ ਦੀ ਲੋੜ ਨਹੀਂ। ਭਾਰਤ ਵਿਚ ਬਿਜਲੀ ਦੀ ਕੁੱਲ ਪੈਦਾਵਾਰ 'ਚੋਂ ਵੱਡਾ ਹਿੱਸਾ ਗੈਰ-ਉਤਪਾਦਕੀ ਕੰਮਾਂ (ਸਪੀਕਰ, ਸਜਾਵਟ ਆਦਿ) ਉਤੇ ਖਰਚ ਕਰਕੇ ਪ੍ਰਕਾਸ਼ ਪ੍ਰਦੂਸ਼ਣ 'ਚ ਸਿਫ਼ਤੀ ਹੱਥ ਵੰਡਾਇਆ ਜਾ ਰਿਹਾ ਹੈ। 'ਇੰਸਟੀਚਿਊਟ ਆਫ ਸਿਵਲ ਇੰਜਨੀਅਰ — ਲੰਡਨ (ਬ੍ਰਿਟੇਨ)' ਦੇ ਪ੍ਰਧਾਨ ਮਿ. ਗੋਰਡਨ ਮਾਸਟਸਨ ਅਨੁਸਾਰ ਧਰਤੀ ਦੇ 19 ਫੀਸਦੀ ਹਿੱਸੇ ਨੂੰ ਪ੍ਰਕਾਸ਼ ਪ੍ਰਦੂਸ਼ਣ ਨੇ ਆਪਣੀ ਲਪੇਟ ਵਿਚ ਲੈ ਲਿਆ ਹੈ।

ਇਹ ਬੰਦਾ ਕੀ ਹੈ ਜਿਸਨੇ ਕੁਦਰਤੀ ਖ਼ਾਸ ਕਰਕੇ ਗੈਰ ਕੁਦਰਤੀ ਊਰਜਾ - ਰੌਸ਼ਨੀ ਦੀ ਦੁਰਵਰਤੋਂ ਸ਼ੁਰੂ ਕਰ ਦਿੱਤੀ ਹੈ। ਰਾਤਾਂ ਨੂੰ ਦਿਨ ਬਨਾਉਣ ਅਤੇ ਹਉਮੈਂ ਹਿਤ ਤੇਜ਼ ਸਜਾਵਟੀ ਰੌਸ਼ਨੀਆਂ ਬਿਖੇੜ ਰਿਹਾ ਬੰਦਾ ਪ੍ਰਕਾਸ਼ ਪ੍ਰਦੂਸ਼ਣ ਫੈਲਾ ਕੇ ਆਪਣੀ ਮੌਤ ਆਖ ਸਹੇੜਨ ਤੁਰ ਪਿਆ ਹੈ। ਵਿਗਿਆਨੀਆਂ ਦਾ ਕਹਿਣਾ ਹੈ ਕਿ ਪਿਛਲੇ ਇਕ ਹਜ਼ਾਰ ਸਾਲਾਂ ਦੌਰਾਨ ਸੂਰਜ ਦੀ ਰੌਸ਼ਨੀ ਵਿੱਚ ਮੁਸ਼ਕਿਲ ਨਾਲ ਹੀ ਕੋਈ ਸਿਫ਼ਤੀ ਫਰਕ ਆਇਆ ਹੈ ਇਸ ਲਈ ਗਲੋਬਲ ਵਾਰਮਿੰਗ (ਵਧਦੇ ਤਾਪਮਾਨ) ਲਈ ਸੂਰਜ ਨੂੰ ਜਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ। ਜਰਮਨੀ, ਸਵਿਟਜ਼ਰਲੈਂਡ ਅਤੇ ਅਮਰੀਕਾ ਦੇ ਖੋਜੀਆਂ ਅਨੁਸਾਰ ਸੂਰਜ ਦੀ ਰੌਸ਼ਨੀ ਵਿਚ .07 ਫੀਸਦੀ ਦਾ ਹੀ ਫ਼ਰਕ ਆਇਆ ਹੈ ਕਿੰਤੂ ਇਸ 'ਚ ਵੀ ਵੱਡਾ ਦੋਸ਼ ਗਰੀਨ ਹਾਊਸ ਗੈਸਾਂ ਦੀ ਸੀ। ਹੁਣ ਪ੍ਰਕਾਸ਼ ਪ੍ਰਦੂਸ਼ਣ ਵੀ ਆਪਣਾ ਰੋਲ ਨਿਭਾਉਣ ਲੱਗ ਪਿਆ ਹੈ। ਜੇ ਪ੍ਰਦੂਸ਼ਣ ਇਵੇਂ ਹੀ ਫੈਲਦਾ ਗਿਆ ਤਾਂ ਸੰਨ 2100 ਤੱਕ ਤਾਪਮਾਨ ਤਿੰਨ ਡਿਗਰੀ ਵਧ ਜਾਵੇਗਾ ਜਿਹੜਾ ਮਨੁੱਖ ਦੇ ਮੁਕੰਮਲ ਵਿਨਾਸ਼ ਵੱਲ ਤੁਰ ਪੈਣ ਦੀ ਨਿਸ਼ਾਨੀ ਹੈ।

ਹੁਣ ਦੇ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਭਵਿੱਖ ਵਿਚ ਇਸ ਗ੍ਰਹਿ (ਧਰਤੀ) ਤੋਂ 15,589 ਪਰ-ਜਾਤੀਆਂ ਖ਼ਤਮ ਹੋ ਜਾਣਗੀਆਂ। ਇਸ ਸਥਿਤੀ ਅਨੁਸਾਰ ਤਾਂ ਮਨੁੱਖ ਨੂੰ ਵੀ ਕਦੇ ਖ਼ਤਮ ਨਾ ਕਰ ਸਕਣ ਵਾਲੀ ਨਸਲ ਵਿਚ ਨਹੀਂ ਰੱਖਿਆ ਜਾ ਸਕਦਾ। ਪ੍ਰਸਥਿਤੀਆਂ ਜਿੰਨੀ ਤੇਜ਼ੀ ਨਾਲ ਵਿਗੜ ਰਹੀਆਂ ਹਨ ਕਿ ਜੇ ਅਸੀਂ ਨਾ ਸੰਭਲੇ ਤਾਂ ਮਨੁੱਖ ਦੀ 6.5 ਅਰਬ ਵਸੋਂ ਕਦੇ ਵੀ ਮੌਤ ਦੇ ਮੂੰਹ 'ਚ ਜਾ ਸਕਦੀ ਹੈ। ਜੇ ਮਨੁੱਖ ਇਸੇ ਡਗਰ ਉਤੇ ਤੁਰਿਆ ਰਿਹਾ ਤਦ ਇਹ ਸਾਰੀ ਕਹਾਣੀ ਹਜ਼ਾਰਾਂ ਵਰ੍ਹਿਆਂ ਤਾਈਂ ਨਹੀਂ ਇਕ ਦੋ ਸਦੀਆਂ ਬਾਅਦ ਹੀ ਸਿਰਜ ਦਿੱਤੀ ਜਾਵੇਗੀ। ਪਿਛਲੇ 20 ਸਾਲਾਂ ਦਾ ਵਿਸ਼ਲੇਸ਼ਣ ਅਤੇ ਅੰਕੜੇ ਦੱਸਦੇ ਹਨ ਕਿ 13 ਫੀਸਦੀ ਪੌਦਿਆਂ ਦੀਆਂ ਫਸਲਾਂ ਵੀ ਸੰਕਟ 'ਚ ਹਨ। ਧਰਤ ਗ੍ਰਹਿ ਦੀਆਂ ਅੰਦਰਲੀਆਂ ਪਲੇਟਾਂ ਦੇ ਗਰਮ ਹੁੰਦੇ ਜਾਣ ਨਾਲ ਜੀਵ ਵੀ ਪ੍ਰੇਸ਼ਾਨ ਹਨ। ਮਾਰਮੋਟਰਸ ਨਾਂ ਦਾ ਜਾਨਵਰ 30 ਸਾਲ ਪਹਿਲਾਂ ਦੀ ਨਿਸਬਤਨ ਹੁਣ ਤਿੰਨ ਹਫਤੇ ਪਹਿਲਾਂ ਹੀ ਆਪਣੀ ਨੀਂਦ ਖੋਲ੍ਹ ਲੈਣ ਲਈ ਮਜਬੂਰ ਹੈ। ਧਰੁਵੀ ਰਿੱਛ 20 ਸਾਲ ਪਹਿਲਾਂ ਦੇ ਮੁਕਾਬਲੇ ਹੁਣ ਪਹਿਲਾਂ ਤੋਂ ਜ਼ਿਆਦਾ ਪਤਲੇ ਅਤੇ ਕਮਜ਼ੋਰ ਹੋ ਗਏ ਹਨ। ਮੱਛੀਆਂ ਦੀਆਂ ਕਈ ਨਸਲਾਂ ਠੰਡੇ ਅਤੇ ਹਨੇਰੇ ਪਾਣੀਆਂ ਦੀ ਤਲਾਸ਼ ਵਿਚ ਉੱਤਰੀ ਧਰੁਵਾਂ ਵਲ ਜਾ ਰਹੀਆਂ ਹਨ। ਇਕ ਖਾਸ ਕਿਸਮ ਦੀ ਫ਼ਟਫਲਾਈ (ਬਨਸਪਤੀ) ਜੋ ਗਰਮ ਅਤੇ ਸੁੱਕੇ ਖੇਤਰਾਂ ਵਿਚ ਹੀ ਪਾਈ ਜਾਂਦੀ ਸੀ. ਹੁਣ ਠੰਡੇ ਖੇਤਰਾਂ ਵਿਚ 'ਚ ਵੀ ਲੱਭ ਪੈਂਦੀ ਹੈ। ਕਾਰਣ ਲਾਗਲੇ ਖਿੱਤਿਆਂ ਦੀਆਂ ਤੇਜ਼ ਰੌਸ਼ਨੀਆਂ ਅਤੇ ਸਮੁੰਦਰੀ ਆਵਾਜਾਈ ਤੇ ਗਤੀਵਿਧੀਆਂ ਨੇ ਨਮੀ ਸੋਖਣ ਦਾ ਕਾਰਣ ਬਣਦੇ ਉਨ੍ਹਾਂ ਖਿੱਤਿਆਂ ਨੂੰ ਗਰਮ ਅਤੇ ਸੁਕਾ

ਕਰਨਾ ਸ਼ੁਰੂ ਕਰ ਦਿੱਤਾ ਹੈ।

ਜਿਸ ਤਰ੍ਹਾਂ ਮਨੁੱਖ ਨੇ ਧਰਤੀ ਦੇ ਇਕ ਤਿਹਾਈ ਹਿੱਸੇ ਉਤੇ ਤਾਂ ਮੁਕੰਮਲ, ਪ੍ਰੰਤੂ ਬੇ-ਕਿਰਕ, ਸਿਰਫ ਆਪਣਾ ਤੇ ਆਪਣੀਆਂ ਭੌਤਿਕ ਸਹੂਲਤਾਂ ਦਾ ਸਮਰਾਜ ਸਜਾ ਲਿਆ ਹੈ ਅਤੇ ਜਿਵੇਂ ਧਰਤੀ ਦੀ ਕੁੱਲ ਕੁਦਰਤੀ ਉਤਪਾਦਨ ਸਮੱਰਥਾ ਦੇ 40 ਫੀਸਦੀ ਵਸੀਲਿਆਂ ਦੀ ਸਮੁੱਚੀ ਵਰਤੋਂ ਅਸੀਂ ਕਰ ਰਹੇ ਹਾਂ ਬਦਲੇ ਪ੍ਰਦੂਸ਼ਣ ਅਤੇ ਕਚਰਾ ਛੱਡ ਰਹੇ ਹਾਂ ਉਹ ਸਮੁੱਚੇ ਕੁਦਰਤੀ ਪ੍ਰਬੰਧ ਲਈ ਹੀ ਨਹੀਂ ਮਨੁੱਖ ਜਾਤੀ ਲਈ ਵੀ ਨਾਸੂਰ ਬਣਦਾ ਜਾ ਰਿਹਾ ਹੈ। ਇਸ ਤੋਂ ਬਿਨ੍ਹਾਂ ਪ੍ਰਮਾਣੂ ਗਤੀਵਿਧੀਆਂ ਤਾਂ ਵਾਤਾਵਰਣ ਨੂੰ ਗਰਮ ਅਤੇ ਖ਼ਤਮ ਕਰ ਦੇਣ ਵਾਲੀਆਂ ਇੱਕ ਅਜੋੜ ਸਾਸ਼ਤਰ ਸਾਬਿਤ ਹੋ ਰਹੀਆਂ ਹਨ ਜਿਹੜੀਆਂ ਤੇਜ਼ ਰੌਸ਼ਨੀਆਂ ਬਿਖੇਰ ਕੇ ਪ੍ਰਕਾਸ਼ ਪ੍ਰਦੂਸ਼ਣ ਵੀ ਫੈਲਾ ਰਹੀਆਂ ਹਨ। ਅਮਰੀਕਾ ਦੇ ਇਕ ਜਲਵਾਯੂ ਖੋਜੀ ਨੇ ਚਿਤਾਵਨੀ ਦਿੱਤੀ ਹੈ ਕਿ ਧਰਤੀ ਦੇ ਵਧਦੇ ਤਾਪਮਾਨ (ਗਲੋਬਲ ਵਾਰਮਿੰਗ) ਦੇ ਖਤਰਨਾਕ ਪ੍ਰਭਾਵਾਂ ਤੋਂ ਬਚਣ ਲਈ ਸਾਡੇ ਕੋਲ ਸਿਰਫ ਦਸ ਸਾਲ ਦਾ ਸਮਾਂ ਹੀ ਬਚਿਆ ਹੈ। ਇਸ ਤੋਂ ਪਹਿਲਾਂ ਹੀ ਸਾਨੂੰ ਤੁਰੰਤ ਠੋਸ ਫੈਸਲੇ ਲੈਣੇ ਪੈਣੇ ਸਨ ਪ੍ਰੰਤੂ ਹੁਣ ਪ੍ਰਕਾਸ਼ ਪ੍ਰਦੂਸ਼ਣ ਦੀ ਨਵੀਂ ਆਫ਼ਤ ਆਣ ਪਈ ਹੈ। ਨਾਸਾ ਦੇ ਵਿਗਿਆਨੀ ਮਿ. ਹੈਨਸਨ ਅਨੁਸਾਰ ਕਾਰਬਨ ਡਾਇਆਕਸਾਈਡ ਦੇ ਪਸਾਰ ਨੂੰ ਘੱਟ ਕਰਨ ਲਈ ਜੇ ਸਰਕਾਰਾਂ ਨੇ ਸਖ਼ਤ ਕਦਮ ਨਾ ਉਠਾਏ ਤਾਂ ਇਸਦੇ ਗੰਭੀਰ ਸਿੱਟੇ ਨਿਕਲਣਗੇ। ਪ੍ਰਕਾਸ਼ ਪ੍ਰਦੂਸ਼ਣ ਕਾਰਬਨੀ ਪ੍ਰਕਿਰਿਆ ਤੇਜ਼ ਕਰਦਾ ਹੈ। ਤਾਪਮਾਨ ਵਿਚ ਇਕ ਫ਼ੀਸਦੀ ਡਿਗਰੀ ਦਾ ਹੋਰ ਵਾਧਾ ਹੋ ਜਾਣ ਨਾਲ ਇਸ ਗ੍ਰਹਿ ਦੇ ਤਾਪਮਾਨ ਵਿਚ ਸਿਫ਼ਤੀ ਤੇਜੀ ਆਵੇਗੀ ਸਿੱਟੇ ਵਜੋਂ ਗਲੇਸ਼ੀਅਰਾਂ ਅਤੇ ਧਰੁਵਾਂ ਉੱਤੇ ਜੰਮੀ ਬਰਫ ਬੇ-ਤਹਾਸ਼ਾ ਪਿਘਲੇਗੀ ਜਿਸ ਨਾਲ ਹੜ੍ਹ, ਸੋਕਾ, ਤੂਫਾਨ ਆਉਣ ਦੀਆਂ ਸੰਭਾਵਨਾਵਾਂ ਹੋਰ ਵਧ ਜਾਣਗੀਆਂ।

ਮਿਸ਼ੀਗਨ ਯੂਨੀਵਰਸਿਟੀ ਦੇ ਭੂ-ਗਰਭ ਵਿਗਿਆਨੀ ਮਿ. ਰੋਡੇਨੀ ਇਵਿੰਗ ਅਨੁਸਾਰ ਧਰਤੀ ਤੋਂ ਮਨੁੱਖ ਦੇ ਅੰਤ ਦੇ ਕੁਝ ਸਾਲਾਂ ਬਾਅਦ ਇਕ ਸਮੇਂ ਤੱਕ ਤਾਂ ਚੂਹਿਆਂ ਅਤੇ ਆਵਾਰਾ ਕੁੱਤਿਆਂ ਦਾ ਹੀ ਰਾਜ ਹੋਵੇਗਾ। ਉਪਰੰਤ ਸਥਾਨਕ ਬਨਸਪਤੀ ਧਰਤੀ ਨੂੰ ਹੌਲੀ-ਹੌਲੀ ਆਪਣੇ ਕਲਾਵੇ ਵਿਚ ਲੈਂਦੀ ਜਾਵੇਗੀ, ਅਗਲੇ ਪੰਜਾਹ ਸਾਲਾਂ ਵਿਚ 80 ਫੀਸਦੀ ਹਿੱਸਿਆਂ ਨੂੰ ਜੰਗਲ ਚੁੱਕ ਲੈਣਗੇ ਪ੍ਰੰਤੂ ਹੁਣ ਵਿਨਾਸ਼ ਦੇ ਕੰਢੇ ਤਕ ਪਹੁੰਚ ਚੁੱਕੀ ਬਨਸਪਤੀ ਦੀਆਂ ਕਈ ਕਿਸਮਾਂ ਨੂੰ ਮੁੜ ਜੀਵਨ ਪ੍ਰਾਪਤ ਨਹੀਂ ਹੋਵੇਗਾ ਅਤੇ ਮਨੁੱਖ ਦੁਆਰਾ ਵਿਕਸਿਤ ਕੀਤੀਆਂ ਦੋਗਲੀਆਂ ਨਸਲਾਂ (ਹਾਈਬਰਿਡ) ਆਪਣੀਆਂ ਪਹਿਲੀਆਂ ਮੂਲ ਸਥਿਤੀਆਂ 'ਚ ਪਰਤ ਜਾਣਗੀਆਂ।

ਇਸ ਸਥਿਤੀ ਦੇ ਉਪਜਣ ਤੋਂ ਬਚਿਆ ਜਾ ਸਕਦਾ ਹੈ ਬਸ਼ਰਤੇ ਕਿ ਮਨੁੱਖ ਆਪਣੀਆਂ ਲਾਲਸਾਵਾਦੀ ਗਤੀਵਿਧੀਆਂ, (ਜਿਸ 'ਚ ਵਿਕਸਿਤ ਧਾੜਵੀ ਮੁਲਕ ਅਤੇ ਬਹੁਕੌਮੀ ਕੰਪਨੀਆਂ ਵਿਸ਼ੇਸ਼ ਰੋਲ ਨਿਭਾ ਰਹੀਆਂ ਹਨ) ਅਤੇ ਐਸ਼ੋ-ਇਸ਼ਰਤੀ, ਬੇ-ਲੋੜੀਆਂ ਤਰਜੀਹਾਂ ਨੂੰ ਭਾਂਜ ਦੇਵੇ। ਕੁਦਰਤੀ ਸੋਮਿਆਂ ਦੀ ਸੰਜਮੀ ਵਰਤੋਂ ਉਪਰੰਤ ਮੁੜ-ਭਰਪਾਈ ਕਰੇ। ਸਾਵੇਂਪਣ ਅਤੇ ਕੁਦਰਤ ਨਾਲ ਇਕਮਿਕਤਾ ਵੱਲ ਵਧੇ।

## ਬੀਮਾਰੀ ਠੀਕ ਕਰਨ ਦੇ ਦਾਅਵੇ ਬੰਦ ਕੀਤੇ ਜਾਣ

### ਬਾਬਾ ਰਾਮਦੇਵ ਨੂੰ ਸਿਹਤ ਮੰਤਰਾਲੇ ਵਲੋਂ ਨੋਟਿਸ

ਨਵੀਂ ਦਿੱਲੀ/ਭੋਪਾਲ-ਕੇਂਦਰੀ ਸਿਹਤ ਮੰਤਰਾਲਿਆ ਵਲੋਂ ਯੋਗ ਗੁਰੂ ਬਾਬਾ ਰਾਮਦੇਵ ਨੂੰ ਨੋਟਿਸ ਭੇਜਣ ਦੇ ਮਾਮਲੇ ਨੇ ਤੂਲ ਫੜ ਲਿਆ ਹੈ। ਕੇਂਦਰੀ ਸਿਹਤ ਮੰਤਰੀ ਡਾ. ਅੰਬੂਮਣੀ ਰਾਮਦਾਸ ਨੇ ਮੰਗਲਵਾਰ ਨੂੰ ਕਿਹਾ ਕਿ ਬਾਬਾ ਰਾਮਦੇਵ ਹਰ ਬਿਮਾਰੀ ਨੂੰ ਠੀਕ ਕਰਨ ਦਾ ਦਾਅਵਾ ਕਰਕੇ ਲੋਕਾਂ ਨੂੰ ਗੁਮਰਾਹ ਕਰ ਰਿਹਾ ਹੈ। ਉਸ ਨੂੰ ਅਜਿਹੇ ਦਾਅਵੇ ਬੰਦ ਕਰ ਦੇਣੇ ਚਾਹੀਦੇ ਹਨ।

ਇਹ ਡਰੱਗ ਐਂਡ ਮੈਜ਼ਿਕਲ ਰੈਮੀਡਜ਼ ਐਕਟ ਦਾ ਉਲੰਘਣ ਹੈ ਅਤੇ ਇਸ ਦੇ ਤਹਿਤ ਨੋਟਿਸ ਭੇਜਿਆ ਗਿਆ ਹੈ। ਦੂਜੇ ਪਾਸੇ ਭੋਪਾਲ ਵਿੱਚ ਬਾਬਾ ਰਾਮਦੇਵ ਨੇ ਇਸ ਦੇ ਜਵਾਬ ਵਿੱਚ ਕਿਹਾ ਹੈ ਕਿ ਉਹ ਕਿਸੇ ਨੋਟਿਸ ਦਾ ਆਲੋਚਨਾ ਤੋਂ ਨਹੀਂ ਘਬਰਾਉਂਦੇ। ਯੋਗ ਦਾ ਅਸਲ ਇਸ ਨੂੰ ਅਪਣਾਉਣ ਵਾਲੇ ਉੱਤੇ ਪੈਂਦਾ ਹੈ ਅਤੇ ਰੋਗੀ ਨੂੰ ਖੁਦ ਹੀ ਇਸਦਾ ਅਹਿਸਾਸ ਹੁੰਦਾ ਹੈ। ਉਹਨਾਂ ਨੇ ਕਿਹਾ ਕਿ ਜੇਕਰ ਉਹ ਲੋਕਾਂ ਨੂੰ ਬਿਮਾਰੀ ਠੀਕ ਕਰਨ ਹੋਣ ਦੀ ਗੱਲ ਨਾ ਕਹਿਣ ਤਾਂ ਫਿਰ ਕੀ ਕਰਨ?

ਕੇਂਦਰੀ ਸਿਹਤ ਅਤੇ ਪਰਿਵਾਰ ਕਲਿਆਣ ਮੰਤਰਾਲੇ ਨੇ ਚਮਤਕਾਰੀ ਢੰਗ ਦੇ ਇਲਾਜ ਦਾ ਦਾਅਵਾ ਕਰਨ ਵਾਲੇ ਬਾਬਿਆਂ, ਦੇਸੀ ਹਕੀਮਾਂ ਆਦਿ ਨੂੰ ਨੋਟਿਸ ਜਾਰੀ ਕਰਕੇ ਕਿਹਾ ਹੈ ਕਿ ਉਹ ਚਮਤਕਾਰੀ ਢੰਗ ਦੇ ਇਲਾਜ ਕਰਨ ਦਾ ਗੋਰਖ ਧੰਦਾ ਫੌਰੀ ਤੌਰ ਤੇ ਬੰਦ ਕਰਨ। ਮੰਤਰਾਲੇ ਦੇ ਨੋਟਿਸ ਦੇ ਦਾਇਰੇ ਵਿੱਚ ਯੋਗ ਗੁਰੂ ਬਾਬਾ ਰਾਮਦੇਵ ਵੀ ਆ ਗਏ ਹਨ। ਸਿਹਤ ਮੰਤਰਾਲੇ ਨੇ ਬਾਬਾ ਰਾਮਦੇਵ ਨੂੰ, ਯੋਗ ਨਾਲ ਬਿਮਾਰੀਆਂ ਦੇ ਠੀਕ ਹੋਣ ਦੇ ਦਾਅਵੇ ਨੂੰ ਬੰਦ ਕਰਨ ਲਈ ਕਿਹਾ ਹੈ ਅਤੇ ਇਸ ਸਬੰਧੀ ਨੋਟਿਸ ਵੀ ਭੇਜਿਆ ਹੈ। ਨੋਟਿਸ ਵਿੱਚ ਕਿਹਾ ਗਿਆ ਹੈ ਕਿ ਰਾਮਦੇਵ ਜਾਦੂਈ ਇਲਾਜ ਨਾਲ ਲੋਕਾਂ ਨੂੰ ਗੁਮ ਰਾਹ ਕਰ ਰਿਹਾ ਹੈ। ਇਸ ਸਬੰਧੀ ਕੇਂਦਰੀ ਸਿਹਤ ਮੰਤਰੀ ਨੇ ਮੰਗਲਵਾਰ ਨੂੰ ਆਪਣਾ ਰੁਖ ਸ਼ਪਸ਼ਟ ਕਰਦੇ ਹੋਏ ਕਿਹਾ ਕਿ ਜਾਦੂਈ ਢੰਗ ਨਾਲ ਕਿਸੇ ਬਿਮਾਰੀ ਨੂੰ ਠੀਕ ਕਰਨ ਦੇ ਦਾਅਵੇ ਨਹੀਂ ਕਰਨੇ ਚਾਹੀਦੇ। ਬਿਨਾਂ ਵਿਗਿਆਨਿਕ ਅਧਾਰ 'ਤੇ ਕਿਸੇ ਵੀ ਵਿਧੀ ਨਾਲ ਕਿਸੇ ਬਿਮਾਰੀ ਨੂੰ ਠੀਕ ਕਰਨ ਦਾ ਦਾਅਵਾ ਕਰਨਾ ਮੈਜ਼ੀਕਲ ਰੈਮੀਡਿਜ਼ ਐਕਟ ਦਾ ਉਲੰਘਣ ਹੈ। ਸਰਕਾਰ ਕਾਨੂੰਨ ਨੂੰ ਸਖਤੀ ਨਾਲ ਲਾਗੂ ਕਰੇਗੀ। ਉਸ ਨੇ ਕਿਹਾ ਕਿ ਪਹਿਲਾਂ ਇਸ ਕਾਨੂੰਨ ਅਧੀਨ ਦਵਾਈਆਂ ਆਉਂਦੀਆਂ ਸਨ ਪਰ ਹੁਣ ਇਸ ਵਿੱਚ ਸੋਧ ਕਰਨ ਉਪਰੰਤ ਇਲਾਜ ਦੀ ਵਿਧੀ ਵੀ ਇਸ ਦੇ ਘੇਰੇ ਵਿੱਚ ਆ ਗਈ ਹੈ। ਏਡਜ਼ ਜਿਹੀ ਬਿਮਾਰੀ ਨੂੰ ਠੀਕ ਕਰਨ ਦਾ ਦਾਅਵਾ ਕਰਨਾ ਠੀਕ ਨਹੀਂ ਹੈ। ਬਾਬੇ ਤੋਂ ਇਲਾਵਾ 80 ਅਜਿਹੇ ਹੋਰ ਸੰਗਠਨਾਂ ਨੂੰ ਨੋਟਿਸ ਦਿੱਤਾ ਗਿਆ ਹੈ। ਸਿਹਤ ਮੰਤਰਾਲੇ ਦੇ ਵਿਭਾਗ ਦੇ ਅਨੁਸਾਰ ਇਸ ਸਮੇਂ ਚਮਤਕਾਰੀ ਢੰਗ ਨਾਲ ਇਲਾਜ ਦਾ ਦਾਅਵਾ ਕਰਨ ਵਾਲਿਆਂ ਦਾ ਹੜ੍ਹ ਆਇਆ ਹੋਇਆ ਹੈ, ਯੋਗ, ਆਯੁਰਵੇਦ, ਯੂਨਾਨੀ, ਹੋਮਿਓਪੈਥੀ, ਇਰੇਮਾ, ਪੁਰਾਣਕ ਹੀਲਿੰਗ, ਸਪਰਸ਼ ਚਿਕਿਤਸਾ ਆਦਿ ਨਾਲ ਬਿਮਾਰੀਆਂ ਦੇ ਇਲਾਜ ਦੇ ਦਾਅਵੇ ਕੀਤੇ ਜਾ ਰਹੇ ਹਨ।

ਅਮਰ ਉਜਾਲਾ 19-1-2007





## ਕੂੰਜ ਕਾਵਾਂ ਨੇ ਘੇਰੀ

ਅਜਾਇਬ ਜਲਾਲਆਣਾ

ਉਲਝਣਾਂ ਨਾਲ ਭਰੇ ਸਮਾਜ ਵਿੱਚ ਨਿੱਤ ਰੋਜ਼ ਨਵੀਆਂ ਸਮੱਸਿਆਵਾਂ ਜਨਮ ਲੈਂਦੀਆਂ ਹਨ। ਲੋਕਾਂ ਦੀ ਪਹੁੰਚ ਤੇ ਪੱਧਰ ਸਮੱਸਿਆਵਾਂ ਦੇ ਹਾਣ ਦਾ ਨਾ ਹੋਣ ਕਰਕੇ ਉਹ ਚੱਕਰਾਂ ਵਿੱਚ ਫਸ ਜਾਂਦੇ ਹਨ ਤੇ ਸਾਧ ਸਿਆਣਿਆਂ ਦੇ ਡੇਰਿਆਂ 'ਤੇ ਭਟਕਦੇ ਰਹਿੰਦੇ ਹਨ। ਆਪਣੇ ਘਰ ਅੰਦਰ ਝਾਤੀ ਮਾਰਨ ਦੀ ਬਜਾਏ ਅੱਕੀਂ ਪਲਾਹੀਂ ਹੱਥ ਮਾਰਦੇ ਰਹਿੰਦੇ ਹਨ। ਸਾਡੇ ਇਲਾਕੇ ਵਿੱਚ ਇੱਕ ਪਿੰਡ ਦੇ ਮੱਧ ਵਰਗੀ ਕਿਸਾਨ ਪਰਿਵਾਰ ਵਿੱਚ ਕਾਫੀ ਸਮੇਂ ਤੋਂ ਅਚਾਨਕ ਇੱਟਾਂ ਰੋੜੇ ਵੱਜਣ, ਕੱਪੜਿਆਂ ਨੂੰ ਅੱਗ ਲੱਗਣ, ਟੂਣੇ ਹੋਣ, ਧਾਗੇ-ਤਵੀਤ ਡਿੱਗਣ, ਘਰ 'ਚੋਂ ਖਾਣ ਵਾਲੀਆਂ ਵਸਤੂਆਂ ਗੁੰਮ ਹੋਣ ਤੇ ਪਸ਼ੂਆਂ ਦੇ ਅਚਾਨਕ ਡਿੱਗ ਪੈਣ ਦੀਆਂ ਰਹੱਸਮਈ ਘਟਨਾਵਾਂ ਵਾਪਰ ਰਹੀਆਂ। ਪਰਿਵਾਰ ਦੀ ਇੱਕ 14 ਸਾਲਾ ਲੜਕੀ ਦੇ ਪੈਰਾਂ ਵਿੱਚ ਸੂਈਆਂ ਵੱਜ ਕੇ ਆਪਣੇ ਆਪ ਅਗਾਂਹ ਤੁਰਦੀਆਂ ਰਹਿੰਦੀਆਂ ਸਨ ਤੇ ਖੂਨ ਵੀ ਨਹੀਂ ਸੀ ਨਿਕਲਦਾ। ਪਰਿਵਾਰ ਦੇ ਮੈਂਬਰ ਵਾਪਰ ਰਹੀਆਂ ਇਹਨਾਂ ਘਟਨਾਵਾਂ ਤੇ ਬਹੁਤ ਦੁਖੀ ਸਨ। ਉਹਨਾਂ ਇਹਨਾਂ ਦੇ ਇਲਾਜ ਲਈ ਆਪਣੇ ਵੱਲੋਂ ਬਹੁਤ ਕੋਸ਼ਿਸ਼ਾਂ ਕੀਤੀਆਂ ਸਨ ਤੇ ਅਨੇਕਾਂ ਅਖੌਤੀ ਬਾਬਿਆਂ, ਚੇਲਿਆਂ ਦੇ ਡੇਰਿਆਂ ਤੇ ਜਾ ਕੇ ਮੱਥੇ ਰਗੜੇ ਸਨ, ਪਰ ਕੁਝ ਵੀ ਪੱਲੇ ਨਹੀਂ ਸੀ ਪਿਆ।

ਸਾਡੇ ਨਾਲ ਸੰਪਰਕ ਹੋਣ ਤੇ ਕਾਲਾਂਵਾਲੀ ਇਕਾਈ ਦੀ ਤਿੰਨ ਮੈਂਬਰੀ ਟੀਮ ਜਿਸ ਵਿੱਚ ਹਰਦੇਵ ਅਗਰੋਈਆ, ਮਾਸਟਰ ਸ਼ਮਸ਼ੇਰ ਤੇ ਮੈਂ ਸ਼ਾਮਲ ਸਾਂ, ਨਿਸ਼ਚਿਤ ਸਮੇਂ ਤੇ ਸਬੰਧਤ ਘਰ ਪਹੁੰਚ ਗਏ। ਸਾਡੇ ਜਾਣ ਸਾਰ ਹੀ ਘਰ ਦਾ ਮੁਖੀ ਸਹਿਮੀ ਹੋਈ ਆਵਾਜ਼ ਵਿੱਚ ਕਹਿਣ ਲੱਗਾ, "ਭਰਾਵੋ.....ਥੋਡੇ ਆਉਣ ਤੋਂ ਦੋ ਮਿੰਟ ਪਹਿਲਾਂ ਹੀ ਸਾਡੀ ਮੱਝ ਦਾੜ ਦੇਣੇ ਡਿੱਗੀ ਤੇ ਸਾਰੇ ਘਰ 'ਚ ਰੌਲਾ ਪੈ ਗਿਆ ਕਿ ਮੱਝ ਨੂੰ ਭੂਤ ਨੇ ਧੱਕਾ ਮਾਰਿਆ ਹੈ। ਮੈਂ ਵੀ ਪਹਿਲਾਂ ਭੂਤਾਂ ਬਾਰੇ ਸੁਣਿਆ ਕਰਦਾ ਸਾਂ ਪਰ ਕਦੇ ਡਰਿਆ ਨਹੀਂ ਸਾਂ, ਪਰ ਇੱਕ ਦਿਨ ਮੈਨੂੰ ਵੀ ਭੂਤ ਨੇ ਚਮਤਕਾਰ ਵਿਖਾਇਆ, ਜਦ ਮੈਂ ਖੇਤੋਂ ਹਰੇ ਪੱਠੇ ਲੈ ਕੇ ਆ ਰਿਹਾ ਸਾਂ ਤਾਂ ਮੇਰਾ ਮੋਢੇ ਤੇ ਰੱਖਿਆ ਪਰਨਾ ਭੂਤ ਨੇ ਖਿੱਚ ਕੇ ਵਗ੍ਹਾ ਮਾਰਿਆ ਤੇ ਮੈਂ ਡਰ ਕੇ ਪੱਠਿਆਂ ਦੀ ਪੰਡ ਸੁੱਟ ਕੇ ਰੌਲਾ ਪਾਉਂਦਾ ਹੋਇਆ ਘਰ ਆ ਗਿਆ।" ਸਾਨੂੰ ਪਹਿਲੀ ਨਜ਼ਰੇ ਹੀ ਉਹ ਬੰਦਾ ਅਮਲੀ ਜਾਪਿਆ ਜਿਹੜਾ ਅਜਿਹੀਆਂ ਗੱਲਾਂ ਕਰ ਰਿਹਾ ਸੀ। ਸਾਰੀ ਕਹਾਣੀ ਦਾ ਦੂਸਰਾ ਪਾਤਰ ਘਰ ਦੇ ਮਾਲਕ ਦੀ ਭੈਣ ਸੀ, ਜਿਹੜੀ ਉਹਨਾਂ ਦੇ ਘਰ ਸੁੱਖ ਸਾਂਦ ਦੀਆਂ ਰਾਤਾਂ ਲੰਘਾਉਣ ਆਈ ਹੋਈ ਸੀ। ਉਸ ਨੇ ਘਰ 'ਚ ਵਾਪਰੀਆਂ ਘਟਨਾਵਾਂ ਦੀ ਗਾਥਾ ਇੰਜ ਬਿਆਨੀ, "ਭਾਈ ਮੈਂ ਤਾਂ ਆਪ ਘਰੋਂ ਰੋਟੀਆਂ ਵਾਲੇ ਪੇੜੇ ਆਪਣੇ ਸਾਹਮਣਿਓਂ ਗੁੰਮ ਹੁੰਦੇ ਵੇਖੇ ਨੇ, ਇੱਕ ਦਿਨ ਘਰ 'ਚ ਟੂਣਾ ਪਿਆ ਵੇਖਿਆ ਤੇ ਘਰ ਦੀਆਂ ਖਾਣ ਵਾਲੀਆਂ ਚੀਜ਼ਾਂ ਦੀਆਂ ਢੇਰੀਆਂ ਲੱਗੀਆਂ ਵੀ ਵੇਖੀਆਂ। ਇੱਕ ਦਿਨ ਮੈਂ ਭੂਤਾਂ ਦੀਆਂ ਆਵਾਜ਼ਾਂ ਵੀ ਸੁਣੀਆਂ ਨਾਲੇ ਇੱਕ ਪੂਰੀ ਇੱਟ ਸਾਡੀ ਕੁੜੀ ਦੇ ਵੱਜੀ ਤੇ ਉਹ ਚੀਕਾਂ ਮਾਰਦੀ-ਮਾਰਦੀ ਮੈਨੂੰ ਚੁੰਬੜ ਗਈ, ਇਹ ਭਾਂ ਮੈਂ ਹੀ ਜਾਣਦੀ [illegible] ਦਾ ਕੀ ਹਾਲ ਹੈ।" ਘਰ ਦੇ [illegible] ਨੇ ਵੀ ਵਾਪਰਦੀਆਂ ਘਟਨਾਵਾਂ ਬਾਰੇ ਦੱਸਿਆ, ਉਹ ਹੱਲ ਲਈ ਕੁੱਝ ਵੀ ਕਰਨ ਨੂੰ ਤਿਆਰ ਸਨ। ਸਾਰੇ ਮੈਂਬਰਾਂ ਦਾ ਇਹ ਮੰਨਣਾ ਸੀ ਕਿ ਉਹਨਾਂ ਦੇ ਘਰ ਕਿਸੇ ਭੂਤ ਪ੍ਰੇਤ ਦਾ ਵਾਸਾ ਹੈ ਜਿਸ ਕਰਕੇ ਇਹ ਸਾਰੀਆਂ ਘਟਨਾਵਾਂ ਵਾਪਰ ਰਹੀਆਂ ਹਨ। ਉਹ ਏਨੇ ਡਰੇ ਹੋਏ ਸਨ ਕਿ ਘਰ ਵਿੱਚ ਕਿਸੇ ਦੇ ਸੁਭਾਵਿਕ ਰੂਪ ਵਿੱਚ ਬੀਮਾਰ ਹੋਣ ਦਾ ਕਾਰਣ ਵੀ 'ਓਪਰੀ ਸ਼ੈਅ' ਨੂੰ ਹੀ ਸਮਝ ਲੈਂਦੇ ਸਨ ਜੇਕਰ ਘਰ ਤੇ ਖ਼ੇਤ ਦਾ ਕੰਮ ਕਾਰ ਕਰਦਿਆਂ ਕੋਈ ਟੁੱਟ ਭੱਜ ਹੋ ਜਾਂਦੀ ਸੀ ਤਾਂ ਉਹਨਾਂ ਦੀ ਨਜ਼ਰ ਵਿੱਚ ਇਹ ਭੂਤ ਦਾ ਕਾਰਾ ਹੀ ਹੁੰਦਾ ਸੀ।

ਸਭ ਤੋਂ ਮਗਰੋਂ ਅਸੀਂ ਉਸ ਘਰ ਵਿੱਚ ਰਹਿੰਦੀ ਇੱਕ ਪੰਦਰਾਂ ਸਾਲਾ ਲੜਕੀ ਨਾਲ ਗੱਲਬਾਤ ਕੀਤੀ। ਉਸ ਨੂੰ ਘਰ ਦਿਆਂ ਨੇ ਪੜ੍ਹਨੋ ਹਟਾ ਲਿਆ ਸੀ ਤੇ ਹੁਣ ਉਸ ਦਾ ਵਿਆਹ ਕਰਨ ਲਈ ਵੱਡੀ ਉਮਰ ਦੇ ਕਿਸੇ ਦੁਹਾਜੂ ਨਾਲ ਗੱਲਬਾਤ ਚੱਲ ਰਹੀ ਸੀ। ਇਹ ਗੱਲਾਂ ਉਸ ਲੜਕੀ ਨੂੰ ਦਿਨ ਰਾਤ ਪ੍ਰੇਸ਼ਾਨ ਕਰਦੀਆਂ ਸਨ। ਜਦ ਅਸੀਂ ਉਸ ਨੂੰ ਵਿਸ਼ਵਾਸ 'ਚ ਲੈ ਕੇ ਪੁੱਛਿਆ ਤੇ ਉਸ ਨਾਲ ਹਮਦਰਦੀ ਜਤਾਈ ਨਾਲ ਹੀ ਉਸ ਦੀ ਹਰ ਤਰ੍ਹਾਂ ਦੀ ਮੱਦਦ ਦਾ ਭਰੋਸਾ ਦਿੱਤਾ ਤਾਂ ਉਸ ਨੇ ਸਿੱਧੇ ਅਸਿੱਧੇ ਰੂਪ ਵਿੱਚ ਘਟਨਾਵਾਂ ਦੀ ਜ਼ਿੰਮੇਵਾਰੀ ਕਬੂਲ ਲਈ।

ਘਟਨਾਵਾਂ ਦਾ ਕਾਰਣ : ਉਸ ਲੜਕੀ ਨੇ ਦੱਸਿਆ ਕਿ ਉਹ ਖੁਦ ਹਨੇਰੇ ਵਿੱਚ ਇੱਟਾਂ ਰੋੜੇ ਚਲਾ ਕੇ ਰੌਲਾ ਪਾ ਦਿੰਦੀ ਸੀ ਤੇ ਘਰ ਵਿੱਚ ਪਈਆਂ ਖਾਣ ਵਾਲੀਆਂ ਚੀਜ਼ਾਂ ਨੂੰ ਇਕੱਠਾ ਕਰਕੇ ਟੂਣਾ ਬਣਾ ਦਿੰਦੀ ਸੀ ਤੇ ਘਰ ਦਿਆਂ ਨੂੰ ਆਖ ਦਿੰਦੀ ਸੀ ਕਿ ਆਹ ਦੇਖੋ, ਟੂਣਾ ਹੋਇਆ ਪਿਆ ਹੈ। ਕੱਪੜੇ ਕੱਟਣ, ਧਾਗੇ ਤਵੀਤ ਸਿੱਟਣ ਤੇ ਪੈਰਾਂ 'ਚ ਸੂਈਆਂ ਮਾਰਨ ਦਾ ਕੰਮ ਉਹ ਘਰ ਦਿਆਂ ਦਾ ਧਿਆਨ ਖਿੱਚਣ ਲਈ ਕਰਦੀ ਸੀ ਤਾਂ ਜੋ ਉਹ ਉਸ ਪ੍ਰਤੀ ਨਰਮ ਰਵੱਈਆ ਅਪਨਾਉਣ ਤੇ ਉਸ ਦੀ ਜ਼ਿੰਦਗੀ ਖ਼ਰਾਬ ਨਾ ਕਰਨ। ਘਰ ਦੇ ਪਸ਼ੂਆਂ ਨੂੰ ਉਹ ਚੋਰੀ ਛਿਪੇ ਏਨੇ ਜ਼ੋਰ ਨਾਲ ਹੁੱਝ ਮਾਰਦੀ ਸੀ ਕਿ ਉਹ ਡਿੱਗ ਪੈਂਦੇ ਸਨ। ਸਹਿਮੇ ਹੋਏ ਪਰਿਵਾਰ ਵਿੱਚ ਛੋਟੀ ਜਿਹੀ ਗੱਲ ਨੂੰ ਵੱਡੀ ਬਣਾ ਲਿਆ ਜਾਂਦਾ ਸੀ। ਅਸੀਂ ਜਦ ਉਸ ਲੜਕੀ ਨਾਲ ਪਰਿਵਾਰ ਵੱਲੋਂ ਅਪਣਾਏ ਵਤੀਰੇ ਸਬੰਧੀ ਗੱਲ ਕੀਤੀ ਤਾਂ ਪਰਿਵਾਰ ਮੈਂਬਰਾਂ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤੇ ਉਹਨਾਂ ਅੱਗੇ ਤੋਂ ਉਸ ਦਾ ਖਿਆਲ ਰੱਖਣ ਦਾ ਵਾਅਦਾ ਕੀਤਾ। ਪੀੜਤ ਲੜਕੀ ਆਪਣੇ ਆਪ ਨੂੰ ਕਾਵਾਂ ਵਿੱਚ ਘਿਰੀ ਹੋਈ ਕੂੰਜ ਸਮਾਨ ਸਮਝਦੀ ਸੀ ਜਿਸ ਦਾ ਕੋਈ ਹਮਦਰਦ ਉਸ ਨੂੰ ਨਜ਼ਰ ਨਹੀਂ ਸੀ ਆਉਂਦਾ ਪਰ ਸਾਡੇ ਯਤਨਾਂ ਨਾਲ ਪਰਿਵਾਰ ਦਾ ਰਵੱਈਆ ਬਦਲ ਗਿਆ ਤੇ ਉਹਨਾਂ ਆਪਣੇ ਘਰ ਦੀ ਸੁੱਖ ਸ਼ਾਂਤੀ ਬਣਾਈ ਰੱਖਣ ਲਈ ਹਰ ਤਰ੍ਹਾਂ ਦਾ ਸਹਿਯੋਗ ਕਰਨ ਦਾ ਵਾਅਦਾ ਕੀਤਾ। ਅਸੀਂ ਪਰਿਵਾਰ ਨੂੰ ਅੱਗੇ ਤੋਂ ਡੇਰਿਆਂ ਤੇ ਨਾ ਜਾਣ ਦੀ ਹਦਾਇਤ ਕੀਤੀ। ਜਦ ਅਸੀਂ ਲੜਕੀ ਨੂੰ ਪਰਿਵਾਰ ਦੇ ਬਦਲੇ ਵਤੀਰੇ ਸਬੰਧੀ ਦੱਸਿਆ ਤਾਂ ਉਹ ਬਹੁਤ ਖੁਸ਼ ਹੋਈ ਤੇ ਉਸ ਨੇ ਟੀਮ ਦਾ ਧੰਨਵਾਦ ਕੀਤਾ। ਅਸੀਂ ਲੜਕੀ ਦਾ ਵਿਸ਼ਵਾਸ਼ ਬਣਾ ਕੇ ਤੇ ਸਾਰੇ ਪਰਿਵਾਰ ਮੈਂਬਰਾਂ ਨੂੰ ਸੰਤੁਸ਼ਟ ਕਰਕੇ ਵਾਪਸ ਪਰਤੇ। ਸਾਡੇ ਪਰਤਣ ਤੋਂ ਬਾਅਦ ਪਰਿਵਾਰ ਵਿੱਚ ਵਾਪਰਦੀਆਂ ਘਟਨਾਵਾਂ ਬੰਦ ਹੋ ਗਈਆਂ।

# 'ਬਾਪੂ' ਆਸਾ ਰਾਮ ਦਾ ਡੇਰਾ ਗੈਰ ਕਾਨੂੰਨੀ ਕਰਾਰ

ਬਲਜਿੰਦਰ ਕੋਟਭਾਰਾ

ਗੁਜਰਾਤ ਸਥਿਤ ਸ਼ਾਹੀ ਡੇਰੇ ਬਾਪੂ ਆਸਾ ਰਾਮ ਦੇ ਆਸ਼ਰਮ ਤੇ ਗੁਜਰਾਤ ਹਾਈ ਕੋਰਟ ਨੇ ਕਾਨੂੰਨੀ ਸ਼ਿਕੰਜਾ ਕੱਸ ਦਿੱਤਾ ਹੈ। ਹਾਈ ਕੋਰਟ ਨੇ ਆਪਣੇ 29 ਪੰਨਿਆਂ ਦੇ ਫੈਸਲੇ ਵਿੱਚ ਇਸ ਆਸ਼ਰਮ ਨੂੰ ਗੈਰ ਕਾਨੂੰਨੀ ਕਰਾਰ ਦਿੰਦਿਆਂ ਗੁਜਰਾਤ ਸਰਕਾਰ ਨੂੰ ਇਹ ਡੇਰਾ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਖਾਲੀ ਕਰਵਾਉਣ ਦੇ ਸਖ਼ਤ ਆਦੇਸ਼ ਦਿੱਤੇ ਹਨ। ਆਸ਼ਰਮ ਦੇ 'ਭਗਤ' ਵੱਡੀ ਗਿਣਤੀ ਵਿੱਚ ਹੋਣ ਕਾਰਣ ਗੁਜਰਾਤ ਦੀ ਮੋਦੀ ਸਰਕਾਰ ਹਮੇਸ਼ਾ ਹੀ ਆਸਾ ਰਾਮ ਦੇ ਭਗਤਾਂ ਦੀਆਂ ਵੋਟਾਂ ਦੀ ਆਸ ਕਰਕੇ ਉਸਦੇ ਪੱਖ ਵਿੱਚ ਖੜ੍ਹੀ ਹੈ। ਭਾਜਪਾ ਤੇ ਵਿਸ਼ਵ ਹਿੰਦੂ ਪਰੀਸ਼ਦ ਦੇ ਨਾਮਵਰ ਨੇਤਾ ਵੀ 'ਬਾਪੂ' ਦੇ ਖਾਸ ਚੇਲੇ ਹਨ। ਅੱਜ ਤੋਂ 9 ਸਾਲ ਪਹਿਲਾਂ ਜਦ ਗੁਜਰਾਤ ਦੇ ਮੁੱਖ ਮੰਤਰੀ ਸ਼ੰਕਰ ਸਿੰਘ ਵਾਘੇਲਾ (ਜੋ ਹੁਣ ਕੇਂਦਰੀ ਕੱਪੜਾ ਮੰਤਰੀ ਹੈ) ਨੇ ਆਪਣੀ ਸਰਕਾਰ ਦੇ ਰਾਜ ਮੰਤਰੀ ਆਤਮਾ ਰਾਮ ਪਟੇਲ ਦੀ ਸਿਫ਼ਾਰਿਸ਼ ਤੇ ਅਖੌਤੀ ਬਾਬੇ ਦੇ ਟਰੱਸਟ ਨੂੰ ਸਰਕਾਰੀ ਜ਼ਮੀਨ ਕੇਵਲ 29 ਲੱਖ 7 ਹਜ਼ਾਰ 128 ਰੁਪਏ ਵਿੱਚ ਹੀ ਵੇਚ ਦਿੱਤੀ ਸੀ ਜਿਸ ਦੀ ਕੀਮਤ ਹੁਣ 40 ਕਰੋੜ ਰੁਪਏ ਤੋਂ ਵੀ ਵੱਧ ਹੈ। ਗੁਜਰਾਤ ਸਰਕਾਰ ਨੇ ਆਸਾ ਰਾਮ ਪ੍ਰਤੀ ਆਪਣੀ ਲਿਹਾਜ਼ ਪੂਰਦਿਆਂ ਵੋਟ ਰਾਜਨੀਤੀ ਲਈ ਇਹ ਜ਼ਮੀਨ ਕੌਡੀਆਂ ਦੇ ਭਾਅ ਉਸ ਦੇ ਸਪੁਰਦ ਕਰ ਦਿੱਤੀ। ਇਹ ਡੇਰਾ ਗੁਜਰਾਤ ਸੂਬੇ ਦੇ ਸ਼ਹਿਰ ਸੂਰਤ ਦੇ ਸ਼ਹਿਰ ਜਹਾਂਗੀਰਪੁਰਾ ਵਿੱਚ 34800 ਵਰਗ ਮੀਟਰ ਵਿੱਚ ਸ਼ਹਿਰ ਦੇ ਸਭ ਤੋਂ ਵੱਧ ਮਹਿੰਗੇ ਇਲਾਕੇ ਵਿੱਚ ਸਥਿਤ ਹੈ। ਸਥਿਤੀ ਦਾ ਇੱਕ ਹੋਰ ਦੁਖਦਾਈ ਪਹਿਲੂ ਇਹ ਹੈ ਕਿ ਗੁਜਰਾਤ ਸਰਕਾਰ ਨੇ ਡੇਰੇ ਨੂੰ ਦਿੱਤੀ ਜਾਣ ਵਾਲੀ ਇਹ ਜ਼ਮੀਨ ਕਿਸਾਨਾਂ ਤੋਂ ਜਬਰੀ ਅਕਵਾਇਰ ਕੀਤੀ ਸੀ, ਜਿਸ ਉਪਜਾਊ ਜ਼ਮੀਨ ਤੇ ਉਹ ਸਖ਼ਤ ਮੁਸ਼ੱਕਤ ਕਰਕੇ ਆਪਣੇ ਪਰਿਵਾਰਾਂ ਦਾ ਪੇਟ ਪਾਲਦੇ ਸਨ। 1999 ਵਿੱਚ ਡੇਰੇ ਵਿਰੁੱਧ ਪੀੜਿਤ ਕਿਸਾਨ ਅਨਿਲ ਕੁਮਾਰ ਵੱਲੋਂ ਦਾਇਰ ਕੀਤੀ ਅਪੀਲ ਵਿੱਚ ਸ਼ਿਕਾਇਤ ਕਰਤਾ ਨੇ ਦੋਸ਼ ਲਗਾਇਆ ਸੀ ਕਿ ਸਰਕਾਰ ਕਿਸਾਨਾਂ ਨੂੰ ਉਜਾੜ ਕੇ ਸਾਰੇ ਕਾਇਦੇ ਕਾਨੂੰਨ ਛਿੱਕੇ ਟੰਗ ਕੇ ਡੇਰੇ ਦੇ ਹੱਕ ਵਿੱਚ ਭੁਗਤ ਰਹੀ ਹੈ, ਇਸ ਲਈ ਕਿਸਾਨਾਂ ਦੀ ਰੋਜ਼ੀ ਰੋਟੀ ਨੂੰ ਬਚਾਉਣ ਲਈ ਡੇਰੇ ਵੱਲੋਂ ਕੀਤਾ ਗਿਆ ਇਹ ਨਜਾਇਜ਼ ਕਬਜ਼ਾ ਛੁਡਵਾਇਆ ਜਾਵੇ। ਗੁਜਰਾਤ ਹਾਈਕੋਰਟ ਨੇ ਸ਼ਿਕਾਇਤ ਕਰਤਾ ਦੀਆਂ ਦਲੀਲਾਂ ਨਾਲ ਸਹਿਮਤ ਹੁੰਦਿਆਂ 9 ਦਸੰਬਰ ਨੂੰ ਸੁਣਾਏ ਗਏ ਆਪਣੇ ਅਹਿਮ ਫੈਸਲੇ ਵਿੱਚ ਆਸਾ ਰਾਮ ਦੇ ਆਸ਼ਰਮ ਨੂੰ ਗੈਰ ਕਾਨੂੰਨੀ ਕਰਾਰ ਦਿੰਦਿਆਂ ਸਰਕਾਰ ਨੂੰ ਇਹ ਡੇਰਾ ਢਾਹੁਣ ਦੇ ਹੁਕਮ ਦਿੱਤੇ ਹਨ। ਅਦਾਲਤ ਨੇ ਸਰਕਾਰ ਦੀ ਇਸ ਮਾਮਲੇ ਤੇ ਸਖ਼ਤ ਖਿਚਾਈ ਕਰਦਿਆਂ ਆਖਿਆ ਕਿ 4 ਜਨਵਰੀ 1997 ਨੂੰ ਉਕਤ ਜ਼ਮੀਨ ਤੇ ਸਰਕਾਰ ਦਾ ਕਬਜਾ ਸੀ ਪਰ ਕੇਵਲ 20 ਦਿਨਾਂ ਵਿੱਚ ਹੀ ਇਹ ਜ਼ਮੀਨ ਡੇਰੇ ਨੂੰ ਕਿਉਂ ਸੌਂਪ ਦਿੱਤੀ ਗਈ।

**ਧਰਮ ਦਾ ਸਹਾਰਾ:** ਅਦਾਲਤ ਦਾ ਇਹ ਫੈਸਲਾ ਸੁਣ ਕੇ ਆਸ਼ਾ ਰਾਮ ਸਮੇਤ ਸਰਕਾਰ ਨੂੰ ਵੀ ਸਖ਼ਤ ਝਟਕਾ ਲੱਗਿਆ। ਆਪਣੇ ਇੱਕ ਨਿੱਜੀ ਚੈਨਲ 'ਆਜ ਤੱਕ' ਤੇ ਅਖੌਤੀ ਬਾਬੇ ਨੇ ਜ਼ਮੀਨ ਤੇ ਆਪਣਾ ਕਬਜ਼ਾ ਬਰਕਰਾਰ ਰੱਖਣ ਦੀ ਦਲੀਲ ਦਿੰਦਿਆਂ ਆਖਿਆ ਕਿ ਡੇਰੇ ਨਾਲ 'ਸ਼ਰਧਾਲੂਆਂ' ਦੀਆਂ ਵੱਡੀ ਗਿਣਤੀ ਵਿੱਚ ਭਾਵਨਾਵਾਂ ਜੁੜੀਆਂ ਹੋਈਆਂ ਹਨ ਇਸ ਲਈ ਜਿਵੇਂ ਸ਼ਰਧਾਲੂ ਕਹਿਣਗੇ ਉਸੇ ਤਰ੍ਹਾਂ ਹੀ ਹੋਵੇਗਾ। ਇਸ ਦਾ ਸਿੱਧਾ ਤੇ ਸਾਫ ਮਤਲਬ ਹੈ ਕਿ ਆਸ਼ਰਮ ਵੱਲੋਂ ਜ਼ਮੀਨ ਤੇ ਕੀਤਾ ਗਿਆ ਕਬਜਾ ਕਿਸੇ ਵੀ ਹਾਲਤ ਵਿੱਚ ਨਹੀਂ ਛੱਡਿਆ ਜਾਵੇਗਾ। ਦੂਸਰੇ ਪਾਸੇ ਆਪਣੇ ਰਾਜਸੀ ਲਾਹੇ ਲਈ ਨਰਿੰਦਰ ਮੋਦੀ ਦੀ ਗੁਜਰਾਤ ਸਰਕਾਰ ਆਸਾ ਰਾਮ ਦੇ ਆਸ਼ਰਮ ਦਾ ਕਬਜਾ ਬਰਕਰਾਰ ਰੱਖਣ ਤੇ ਤੁਲੀ ਹੋਈ ਹੈ। ਭਾਵੇਂ ਹਾਈਕੋਰਟ ਵਿੱਚ ਸਰਕਾਰ ਤੇ ਆਸਾ ਰਾਮ ਇਹ ਕੇਸ ਹਾਰ ਚੁੱਕੇ ਹਨ ਪਰ ਹਾਲ ਦੀ ਘੜੀ ਡੇਰੇ ਦਾ ਕਬਜਾ ਛੁਡਵਾਉਣਾ ਏਨਾ ਆਸਾਨ ਕੰਮ ਨਹੀਂ।

**ਆਸਾ ਰਾਮ ਦੇ 300 ਡੇਰੇ ਵਿਵਾਦਾਂ 'ਚ ਘਿਰੇ:** ਧਰਮ ਦੇ ਨਾਂ ਤੇ ਅਖੌਤੀ ਬਾਪੂ ਆਸਾ ਰਾਮ ਦੇ ਕਰਮ ਕਾਂਡਾਂ ਦਾ ਜਾਲ ਦਿਨੋ ਦਿਨ ਅਮਰਵੇਲ ਵਾਂਗ ਫੈਲਦਾ ਹੀ ਜਾ ਰਿਹਾ ਹੈ। ਅਰਬਾਂ ਰੁਪਏ ਦੀ ਜਾਇਦਾਦ ਵਾਲੇ 'ਬਾਪੂ' ਦੇ 300 ਦੇ ਕਰੀਬ ਆਸ਼ਰਮ ਹਨ ਜਿਨ੍ਹਾਂ ਵਿੱਚੋਂ ਜਿਆਦਾਤਰ ਆਸ਼ਰਮ ਵਿਵਾਦਾਂ ਵਿੱਚ ਘਿਰ ਚੁੱਕੇ ਹਨ। ਕੁਝ ਮੈਗਜ਼ੀਨਾਂ ਦੇ ਉਤਸ਼ਾਹੀ ਰਿਪੋਰਟਰਾਂ ਵੱਲੋਂ ਪ੍ਰਕਾਸ਼ਿਤ ਰਿਪੋਰਟਾਂ ਅਨੁਸਾਰ ਕਿਸਾਨਾਂ ਦੀ ਜਬਰੀ ਜ਼ਮੀਨ ਹਥਿਆ ਕੇ ਬਣਾਏ ਗਏ ਡੇਰਿਆਂ ਨੂੰ ਕਾਨੂੰਨ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਛੱਤੀਸਗੜ੍ਹ ਵਿੱਚ ਪੁਰਾਣਾ ਰਾਜ ਘਰਾਣਾ, ਮੱਧ ਪ੍ਰਦੇਸ਼ ਦੇ ਛਿੰਦਵਾੜਾ ਜਿਲ੍ਹੇ ਵਿੱਚ ਆਪਣੀ ਜ਼ਮੀਨ ਲੈ ਕੇ ਆਸਾ ਰਾਮ ਦੇ ਆਸ਼ਰਮ ਨਾਲ ਕਾਨੂੰਨੀ ਲੜਾਈ ਲੜ ਰਿਹਾ ਹੈ। ਰਾਜ ਘਰਾਣੇ ਨੇ ਟਰੱਸਟ ਦੇ ਅਹੁਦੇਦਾਰਾਂ ਤੇ ਰਾਣੀ ਗਿਆਨਦਾ ਦੇਵੀ ਤੋਂ ਧੋਖੇ ਨਾਲ ਉਹਨਾਂ ਦੀ ਜ਼ਮੀਨ ਹਥਿਆ ਕੇ ਨਜਾਇਜ਼ ਕਬਜਾ ਕਰਨ ਦੇ ਗੰਭੀਰ ਦੋਸ਼ ਲਗਾਏ ਹਨ। ਇਸ ਤੋਂ ਇਲਾਵਾ ਮੱਧ ਪ੍ਰਦੇਸ਼ ਤੇ ਛੱਤੀਸਗੜ੍ਹ ਦੀਆਂ ਹੋਰਨਾ ਥਾਵਾਂ ਤੇ ਆਸਾ ਰਾਮ ਦੇ ਬੇਸ਼ਕੀਮਤੀ ਜ਼ਮੀਨਾਂ ਦੇ ਮਾਮਲੇ ਵਿਵਾਦਾਂ ਵਿੱਚ ਘਿਰੇ ਹੋਏ ਹਨ। ਉੱਥੋਂ ਦੇ ਆਦਿ ਵਾਸੀਆਂ ਨੇ ਆਸਾ ਰਾਮ ਤੇ ਉਹਨਾਂ ਦੀ ਜ਼ਮੀਨ ਗੈਰ ਕਾਨੂੰਨੀ ਢੰਗ ਨਾਲ ਖਰੀਦਣ ਦੇ ਦੋਸ਼ ਲਗਾਏ ਹਨ। ਧਰਮ ਦੇ ਨਾਂ ਤੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਇਸ ਆਸ਼ਰਮ ਤੋਂ ਰਤਲਾਮ ਇਲਾਕੇ ਵਿੱਚ ਆਸ਼ਰਮ ਦੇ 'ਭਗਤਾਂ' ਵੱਲੋਂ ਜ਼ਮੀਨ ਤੇ ਕੀਤੇ ਨਜਾਇਜ਼ ਕਬਜੇ ਨੂੰ ਵੀ ਅਦਾਲਤ ਨੇ ਹੀ ਖਾਲੀ ਕਰਵਾਇਆ ਸੀ।

**ਅਡਵਾਨੀ ਸਮੇਤ ਹੋਰ ਆਗੂ ਆਸਾ ਰਾਮ ਦੀ ਹਮਾਇਤ ਤੇ:** ਮਾਇਆ ਨੂੰ ਨਾਗਣੀ ਕਹਿਣ ਵਾਲੇ ਪ੍ਰੰਤੂ ਆਪ ਸ਼ਾਹਾਨਾ ਜੀਵਨ ਬਤੀਤ ਕਰਨ ਵਾਲੇ 'ਬਾਪੂ' ਆਸਾ ਰਾਮ ਦੀ ਸਾਬਕਾ ਪ੍ਰਧਾਨ ਮੰਤਰੀ ਵਾਜਪਾਈ ਤੇ ਕੇਂਦਰੀ ਮੰਤਰੀ ਲਾਲ ਕ੍ਰਿਸ਼ਨ ਅਡਵਾਨੀ ਨਾਲ ਸਿੱਧੀ ਟਿਊਨਿੰਗ ਮਿਲਦੀ ਹੈ। ਸੂਤਰ ਦੱਸਦੇ ਹਨ ਕਿ ਗੁਜਰਾਤ ਦੀ ਮੋਦੀ ਸਰਕਾਰ ਚੱਲਦੀ ਹੀ ਆਸਾ ਰਾਮ ਦੇ ਸਿਰ ਤੇ ਹੈ। ਆਪਣੀ ਰਾਜ ਗੱਦੀ ਦੀ ਸਲਾਮਤੀ ਲਈ ਮੁੱਖ ਮੰਤਰੀ ਤੇ ਹੋਰ ਮੰਤਰੀ ਹਾਜ਼ਰੀ ਭਰਦੇ ਹਨ। ਮੀਡੀਆ ਵੱਲੋਂ ਜਾਰੀ ਕੀਤੀ ਗਈ ਇੱਕ ਤਸਵੀਰ ਵਿੱਚ ਅਟਲ ਬਿਹਾਰੀ ਵਾਜਪਾਈ ਆਸਾ ਰਾਮ ਦੀ ਗੱਲ ਪੂਰੇ ਗਹੁ ਨਾਲ ਸੁਣ ਰਹੇ

...ਬਾਕੀ ਸਫ਼ਾ 39 'ਤੇ



# ਦੁਆਵਾਂ ਦਾ 'ਰੰਗ'

ਰਾਮ ਸਵਰਨ

ਵਿਰਸੇ 'ਚੋਂ ਮਿਲੇ ਅੰਧ ਵਿਸ਼ਵਾਸਾਂ ਤੇ ਅਗਿਆਨਤਾ ਨੇ ਅਜੋਕੇ ਮਨੁੱਖ ਨੂੰ ਮਾਨਸਿਕ ਤੌਰ ਤੇ ਏਨਾ ਕਮਜ਼ੋਰ ਕਰ ਦਿੱਤਾ ਹੈ ਕਿ ਉਹ ਪਲ ਸਹਾਰਾ ਲੱਭਦਾ ਰਹਿੰਦਾ ਹੈ। ਕੋਈ ਵੀ ਕੰਮ ਕਰਨ ਤੋਂ ਪਹਿਲਾਂ, ਕਿਸੇ ਸਫਰ ਤੇ ਜਾਣ ਤੋਂ ਪਹਿਲਾਂ, ਹਰ ਪ੍ਰੀਖਿਆ ਵਿੱਚ ਬੈਠਣ ਤੋਂ ਪਹਿਲਾਂ, ਖੁਸ਼ੀ ਦਾ ਮੌਕਾ ਆਉਣ ਤੋਂ ਪਹਿਲਾਂ, ਕੋਈ ਨਵੀਂ ਚੀਜ਼ ਖਰੀਦਣ ਤੋਂ ਪਹਿਲਾਂ ਗੱਲ ਕੀ ਹਰੇਕ ਕੰਮ ਦੀ ਸ਼ੁਰੂਆਤ ਸਮੇਂ ਉਹ 'ਦੁਆ' ਕਰਦਾ ਹੈ। ਕਿਸੇ 'ਅਦਿੱਖ ਸ਼ਕਤੀ' ਸਾਹਮਣੇ ਕਿ ਉਹ ਜਿਹੜਾ ਕੰਮ ਵੀ ਕਰ ਰਿਹਾ ਹੈ ਇਸ ਵਿੱਚ ਉਸ ਨੂੰ ਸਫਲਤਾ ਮਿਲੇ। ਮਨੁੱਖ ਦਾ ਇਹ ਅਮਲ ਮੁੱਢ ਕਦੀਮਾਂ ਤੋਂ ਹੀ ਚਲਦਾ ਆ ਰਿਹਾ ਹੈ। ਭਾਵੇਂ ਵਿਗਿਆਨ ਨੇ ਜ਼ਿੰਦਗੀ ਨੂੰ ਸੁੱਖ ਸਹੂਲਤਾਂ ਨਾਲ ਮਾਲਾ-ਮਾਲ ਕਰ ਦਿੱਤਾ ਹੈ ਪਰ ਬਹੁਗਿਣਤੀ ਲੋਕਾਂ ਦਾ ਅੱਜ ਵੀ ਵਿਗਿਆਨ ਤਾਂ ਕੀ ਆਪਣੇ ਆਪ ਤੇ ਜ਼ਰਾ ਵੀ ਭਰੋਸਾ ਨਹੀਂ। ਇਹੋ ਕਾਰਣ ਹੈ ਕਿ ਮਨੁੱਖ ਦੀ ਇਸ ਕਮਜ਼ੋਰੀ ਦਾ ਲਾਹਾ ਡੇਰਿਆਂ ਵਾਲੇ 'ਧਰਮ ਗੁਰੂ' ਬਾਖੂਬੀ ਉਠਾ ਰਹੇ ਹਨ। ਜਾਇਜ਼ ਨਜਾਇਜ਼ ਕੰਮ ਕਰਨ ਵਾਲੇ ਮਨੁੱਖਾਂ ਦਾ ਤਾਂ ਦਾਰੋ ਮਦਾਰ ਹੀ ਦੁਆਵਾਂ ਤੇ ਹੁੰਦਾ ਹੈ, ਜਿਹੜੇ ਆਪਣਾ ਦੋ ਨੰਬਰ ਦਾ ਗੈਰ ਕਾਨੂੰਨੀ ਮਾਲ ਟਿਕਾਣੇ ਸਿਰ ਪਹੁੰਚਾਉਣ ਲਈ ਸੌ ਦੁਆਵਾਂ ਕਰਦੇ ਹਨ ਤੇ ਮੱਥੇ ਰਗੜਦੇ ਹਨ।

ਪਿਛਾਂਹ ਖਿੱਚੂ ਰਵਾਇਤਾਂ ਦੇ ਧਾਰਨੀ ਹੋਣ ਕਰਕੇ ਲੋਕੀਂ ਇਸ ਅਮਲ ਤੋਂ ਪਾਸੇ ਹਟ ਕੇ ਸੋਚਣ ਦਾ ਹੀਆ ਹੀ ਨਹੀਂ ਕਰਦੇ। ਦੂਸਰਾ ਆਮ ਲੋਕਾਂ ਰਾਹੀਂ ਧਰਮ ਗ੍ਰੰਥਾਂ ਦਾ ਪ੍ਰਚਾਰ ਏਨਾ ਜਿਆਦਾ ਹੈ ਕਿ ਬੰਦਾ ਇਹਨਾਂ ਵਿੱਚ ਫਸ ਕੇ ਰਹਿ ਜਾਂਦਾ ਹੈ। ਆਂਢ ਗੁਆਂਢ, ਆਸ ਪਾਸ, ਪਿੰਡ ਸ਼ਹਿਰ,ਰਾਜ ਜਾਂ ਦੇਸ਼ ਵਿੱਚ ਕੋਈ ਵੀ ਘਟਨਾ ਵਾਪਰ ਜਾਵੇ ਮਨੁੱਖ ਦੀ ਸਭ ਤੋਂ ਪਹਿਲੀ ਇੱਛਾ 'ਦੁਆ' ਦੀ ਹੀ ਹੁੰਦੀ ਹੈ। ਕੋਈ 'ਵੱਡਾ' ਬੰਦਾ ਬੀਮਾਰ ਹੋ ਜਾਵੇ,ਹਾਦਸੇ ਦਾ ਸ਼ਿਕਾਰ ਹੋ ਜਾਵੇ ਜਾਂ ਉਹ ਕਿਸੇ ਮੁਸ਼ਕਿਲ ਵਿੱਚ ਫਸ ਜਾਵੇ ਤਾਂ ਉਸ ਦੇ ਸੰਗੀ ਸਾਥੀ ਸਭ ਤੋਂ ਪਹਿਲਾ ਕੰਮ ਦੁਆ ਦਾ ਹੀ ਕਰਦੇ ਹਨ। ਇਹ ਗੱਲ ਤਾਂ ਭਾਵੇਂ ਹਰ ਕੋਈ ਜਾਣਦਾ ਹੈ ਕਿ ਜਿੱਤ ਹਿੰਮਤ, ਲਗਨ ਤੇ ਚੰਗੀ ਖੇਡ ਖੇਡਣ ਵਾਲਿਆਂ ਦੀ ਹੀ ਹੁੰਦੀ ਹੈ ਪ੍ਰੰਤੂ ਸਾਡੇ ਦੇਸ਼ ਦਾ ਤਾਂ ਰੰਗ ਹੀ ਨਿਰਾਲਾ ਹੈ। ਪਿਛਲੇ ਕੁਝ ਦਿਨਾਂ ਦੀ ਗੱਲ ਹੀ ਲੈ ਲਓ.... ਕ੍ਰਿਕਟ ਜਿਸ ਨੂੰ ਮੀਡੀਆ ਦੇ ਪ੍ਰਚਾਰ ਨੇ ਲੋਕਾਂ ਦੀ 'ਹਰਮਨ ਪਿਆਰੀ' ਖੇਡ ਬਣਾ ਦਿੱਤਾ ਹੈ ਦੇ ਵਿਸ਼ਵ ਚੈਂਪੀਅਨ ਆਸਟ੍ਰੇਲੀਆ ਦੀ ਟੀਮ ਨਾਲ ਹੋਏ ਮੁਕਾਬਲੇ ਦਾ ਜ਼ਿਕਰ ਵਰਨਣਯੋਗ ਹੈ। ਮੁਕਾਬਲੇ ਤੋਂ ਪਹਿਲਾਂ ਹੀ ਇਲੈਕਟ੍ਰਾਨਿਕ ਮੀਡੀਆ ਨੇ ਲੋਕਾਂ ਨੂੰ ਆਪੋ ਆਪਣੇ ਧਰਮਾਂ ਦੇ ਦਾਇਰੇ ਵਿੱਚ ਰਹਿ ਕੇ ਦੁਆਵਾਂ ਮੰਗਣ ਦੇ 'ਆਹਰੇ' ਲਗਾ ਦਿੱਤਾ ਸੀ। ਮੀਡੀਆ ਵੱਲੋਂ ਇਹ ਗੱਲ ਮੁੱਖ ਰੂਪ ਵਿੱਚ ਉਭਾਰੀ ਗਈ ਕਿ ਭਾਰਤ ਦੀ ਜਿੱਤ ਲਈ ਉਸ ਦੀ ਆਪਣੀ ਧਰਤੀ ਤੇ ਹੋਰਾਂ ਲੋਕਾਂ ਦੀਆਂ ਦੁਆਵਾਂ ਜਰੂਰ ਕੰਮ ਕਰਨਗੀਆਂ। ਲੋਕ ਵੀ ਸਵੇਰ ਤੋਂ ਹੀ ਆਪਣੀ ਟੀਮ ਦੀ ਜਿੱਤ ਲਈ ਦੁਆਵਾਂ ਵਿੱਚ ਜੁਟ ਗਏ ਪਰ ਹੋਇਆ ਓਹੀ ਜਿਹੜਾ ਹੋਣਾ ਸੀ। ਜਿੱਤ ਕਾਬਲ ਟੀਮ ਦੀ ਹੋਈ ਤੇ 'ਦੁਆਵਾਂ' ਮੰਗਣ ਵਾਲੇ ਖਿਡਾਰੀ ਤੇ ਉਹਨਾਂ ਦੇ ਕਰੋੜਾਂ ਪ੍ਰਸ਼ੰਸ਼ਕਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਇਹ ਕੋਈ ਨਵੀਂ ਗੱਲ ਨਹੀਂ ਰੋਜ਼ਾਨਾ ਹੀ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਪਰ ਅਸੀਂ ਘਟਨਾਵਾਂ ਤੋਂ ਸਬਕ ਨਹੀਂ ਲੈਂਦੇ। ਕੁਝ ਮਹੀਨੇ ਕੁਰੂਕਸ਼ੇਤਰ ਦੇ ਛੋਟੇ ਬੱਚੇ ਪ੍ਰਿੰਸ ਦੀ ਘਟਨਾ ਨੂੰ ਬਚਾਉਣ ਵਾਲੇ ਤਾਂ ਫੌਜ ਦੇ ਹਿੰਮਤੀ ਨੌਜਵਾਨ ਸਨ ਪ੍ਰੰਤੂ ਲੋਕਾਂ ਦਾ ਇਹ ਮੰਨਣਾ ਹੈ ਕਿ ਉਹਨਾਂ ਦੀਆਂ ਦੁਆਵਾਂ ਰੰਗ ਲਿਆਈਆਂ ਹਨ।

ਉਂਜ ਦੁਆਵਾਂ ਦਾ ਰੰਗ ਅਗਿਆਨੀ ਤੇ ਮਾਨਸਿਕ ਤੌਰ ਤੇ ਬਿਮਾਰ ਲੋਕਾਂ ਦੀਆਂ ਨਜ਼ਰਾਂ ਵਿੱਚ ਹੀ ਹੁੰਦਾ ਹੈ ਜਿਨ੍ਹਾਂ ਨੂੰ ਆਪਣੇ ਆਪ ਤੇ ਵਿਸ਼ਵਾਸ ਨਹੀਂ ਹੁੰਦਾ। ਸਾਡੇ ਦੇਸ਼ ਦੇ ਲੋਕ ਮੁੱਢ ਕਦੀਮਾਂ ਤੋਂ ਹੀ ਦੁਆਵਾਂ ਦੇ ਖਲਜਗਣ ਵਿੱਚ ਉਲਝੇ ਹੋਏ ਹਨ। ਹਰ ਕੋਈ ਸਵੇਰੇ ਉੱਠ ਕੇ ਆਪਣੀ ਚੰਗੀ ਜ਼ਿੰਦਗੀ, ਬਾਲ ਬੱਚਿਆਂ, ਘਰ ਪਰਿਵਾਰ ਤੇ ਕੰਮ ਵਿੱਚ ਸਫਲਤਾ ਲਈ ਦੁਆ ਮੰਗਦਾ ਹੈ ਪ੍ਰੰਤੂ ਫਿਰ ਵੀ ਸਾਡਾ ਦੇਸ਼ ਦੁਨੀਆਂ ਦੇ ਗਰੀਬ ਦੇਸ਼ਾਂ ਦੀ ਗਿਣਤੀ ਵਿੱਚ ਆਉਂਦਾ ਹੈ ਤੇ ਦੇਸ਼ ਦੇ ਲੋਕ ਕੁੱਲੀ, ਗੁੱਲੀ ਤੇ ਜੁੱਲੀ ਦੀਆਂ ਮੁਢਲੀਆਂ ਸਹੂਲਤਾਂ ਨੂੰ ਤਰਸ ਰਹੇ ਹਨ। ਜੇਕਰ ਦੁਆਵਾਂ ਵਿੱਚ ਕੋਈ ਅਸਰ ਹੁੰਦਾ ਤਾਂ ਅੱਜ ਦੇਸ਼ ਦੀ ਹਾਲਤ ਕੁਝ ਹੋਰ ਹੀ ਹੁੰਦੀ। ਗਰੀਬ ਬੰਦਾ ਜਿਹੜਾ ਜੀਵਨ ਦੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨ ਤੋਂ ਅਸਮਰਥ ਹੁੰਦਾ ਹੈ ਉਸ ਦਾ ਤਾਂ ਸਾਰਾ ਕੰਮ ਹੀ ਦੁਆਵਾਂ ਦੇ ਆਸਰੇ ਚਲਦਾ ਹੈ। ਮਹਿੰਗਾ ਇਲਾਜ ਕਰਵਾਉਣ ਤੋਂ ਅਸਮਰਥ ਲੋਕ ਦੁਆਵਾਂ ਦੇ ਆਸਰੇ ਜਦ ਜੀਵਨ ਤੋਂ ਕੂਚ ਕਰ ਜਾਂਦੇ ਹਨ ਤਾਂ ਉਹਨਾਂ ਦੇ ਸਨੇਹੀਆਂ ਪਾਸ ਬਾਕੀ ਕੁਝ ਨਹੀਂ ਬਚਦਾ ਪਰ ਜੇਕਰ ਮੌਕੇ ਤੇ ਲੋੜ ਅਨੁਸਾਰ ਉਹਨਾਂ ਨੂੰ ਸਿਹਤ ਸਹੂਲਤਾਂ ਮਿਲਣ ਤਾਂ ਉਹ ਦੁਆਵਾਂ ਦੇ ਰੰਗ ਨੂੰ ਖ਼ਤਮ ਕਰ ਦਿੰਦੇ ਹਨ ਪ੍ਰੰਤੂ ਸਿਤਮ ਦੀ ਗੱਲ ਇਹ ਹੈ ਕਿ ਇੱਥੇ ਹਰ ਬੰਦੇ ਦੇ ਮਨ ਵਿੱਚ ਇਹ ਭੁਲੇਖਾ ਹੀ ਪਾਇਆ ਗਿਆ ਹੈ ਕਿ ਜਿੱਥੇ 'ਦੁਆ' ਕੰਮ ਕਰਦੀ ਹੈ ਉੱਥੇ 'ਦਵਾ' ਕੰਮ ਨਹੀਂ ਕਰਦੀ।

ਅਨਪੜ੍ਹ ਲੋਕਾਂ ਦੀ ਤਾਂ ਗੱਲ ਹੀ ਛੱਡੋ ਇੱਥੇ 'ਪੜ੍ਹੇ ਲਿਖੇ' ਤੇ 'ਸੂਝਵਾਨ' ਸਮਝੇ ਜਾਣ ਵਾਲੇ ਵਰਗਾਂ ਦੇ ਲੋਕ ਵੀ ਅਜਿਹੀ ਹੀ ਅਗਿਆਨਤਾ ਦਾ ਸ਼ਿਕਾਰ ਹਨ। ਆਪਣੀ ਉਮਰ ਗਾਲ ਕੇ ਡਾਕਟਰੀ ਕਿੱਤੇ ਨਾਲ ਜੁੜੇ ਲੋਕਾਂ ਦੇ ਕਲੀਨਿਕਾਂ ਵਿੱਚ ਅਕਸਰ ਹੀ ਪੜ੍ਹਨ ਨੂੰ ਮਿਲਦਾ ਹੈ 'ਸਾਡਾ ਕੰਮ ਤਾਂ ਇਲਾਜ ਕਰਨਾ ਹੈ, ਬਚਾਉਣਾ ਤਾਂ 'ਉੱਪਰ ਵਾਲੇ ' ਦਾ ਕੰਮ ਹੈ' ਜਦ ਸਧਾਰਨ ਲੋਕੀਂ ਅਜਿਹਾ ਲਿਖਿਆ ਪੜ੍ਹਦੇ ਹਨ ਤਾਂ ਉਹਨਾਂ ਤੇ ਮਨਾਂ ਤੇ ਡੂੰਘਾ ਅਸਰ ਹੁੰਦਾ ਹੈ ਤੇ ਇਹੋ ਅਸਰ ਅੱਜ ਜ਼ਿੰਦਗੀ ਦਾ ਦੁਸ਼ਮਣ ਬਣ ਬੈਠਾ ਹੈ। ਕੋਈ ਵੀ ਦੁਰਘਟਨਾ ਵਾਪਰਨ ਤੇ ਸਬੰਧਤ ਵਿਅਕਤੀ ਨੂੰ ਡਾਕਟਰੀ ਸਹਾਇਤਾ ਦੇਣ ਦੀ ਬਜਾਏ ਸਭ ਤੋਂ ਪਹਿਲਾਂ ਸਾਡੇ ਹੱਥ ਦੁਆ ਲਈ ਹੀ ਉੱਠਦੇ ਹਨ। ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਵਾਪਰਨ ਵਾਲੀਆਂ ਵੱਡੀਆਂ ਦੁਰਘਟਨਾਵਾਂ ਵਿੱਚ ਮਨੁੱਖ ਦੀ

...ਬਾਕੀ ਸਫ਼ਾ 39 'ਤੇ

ਕਾਵਿ ਰੰਗ:

# ਪੱਥਰ ਦਾ ਯੁਗ

ਪੂਰਨ ਸਿੰਘ ਕਿਰਤੀ

ਨੇਜ਼ੇ, ਭਾਲੇ, ਚਾਕੂ, ਕੁਹਾੜੇ ਬਣਾਏ,
ਪਰ ਇਹ ਪੱਥਰ ਦੇ ਸਾਰੇ ਬਣਾਏ।
ਉੱਪਜ ਉਸ ਦੀ ਦਾ ਇਹ ਸੀ ਪਹਿਲਾ ਹਿੱਸਾ,
ਸੁਣੋ ਹੁਣ ਸੁਣਾਵਾਂ ਅੱਗੇ ਦਾ ਕਿੱਸਾ।
ਮਾਸ ਉੱਤੇ ਨਿਰਭਰ ਤੇ ਮਾਸ ਹੈ ਸੀ ਖਾਂਦਾ,
ਉਸ ਵੇਲੇ ਦਾ ਬੰਦਾ ਸੀ ਸ਼ਿਕਾਰੀ ਕਹਿਲਾਂਦਾ।
ਖੱਲ ਜਾਨਵਰ ਤੋਂ ਲਾਹੁੰਦਾ ਰਿਹਾ ਜੋ,
ਤਨ ਦੀ ਪੋਸ਼ਾਕ ਬਣਾਉਂਦਾ ਰਿਹਾ ਉਹ।
ਖੁੰਦਰਾਂ, ਗੁਫ਼ਾਵਾਂ ਨੂੰ ਘਰ ਉਸ ਬਣਾਇਆ,
ਜਾਂ ਤਨ ਹੈਸੀ ਬਿਰਛਾਂ ਦੇ ਹੇਠਾਂ ਛੁਪਾਇਆ।
ਜਿਸ ਸ਼ੈਅ ਨੇ ਉਸ ਨੂੰ ਸੁੱਖ ਸੀ ਪਹੁੰਚਾਇਆ,
ਉਸ ਨੂੰ ਬੰਦੇ ਨੇ ਪੂਜਕ ਬਣਾਇਆ।
ਕੋਈ ਸੱਪ, ਪਿੱਪਲ ਤੇ ਬੋਹੜ ਨੂੰ ਪੂਜੇ,
ਕੋਈ ਚੰਦ, ਸੂਰਜ ਤੇ ਜੌਹੜ ਨੂੰ ਪੂਜੇ।
ਵੱਖੋ ਵੱਖ ਪੂਜਾ ਦੇ ਸਾਧਨ ਬਣਾਏ,
ਬੰਦੇ ਨੇ ਲੱਖਾਂ ਦੇਵਤੇ ਬਣਾਏ।
ਵਹਿਮਾਂ ਨੇ ਏਨਾ ਗ੍ਰਸਿਆ ਸੀ ਬੰਦਾ,
ਪੈਰਾਂ ਤੋਂ ਸਿਰ ਤੱਕ ਧੱਸਿਆ ਸੀ ਬੰਦਾ।
ਰੋਮ-ਰੋਮ ਅੰਦਰ ਉਹ ਧੱਸਦੇ ਚਲੇ ਗਏ,
ਹੋਸ਼ ਉਸ ਦੀ ਨੂੰ ਡੱਸਦੇ ਚਲੇ ਗਏ।
ਅੱਜ ਤੱਕ ਬੰਦਾ ਉਲਝਾਇਆ ਹੈ ਵਹਿਮਾਂ,
ਬੰਦੇ ਨੂੰ ਬੁੱਧੂ ਬਣਾਇਆ ਹੈ ਵਹਿਮਾਂ।
ਪੱਥਰ ਰਗੜ ਕੇ ਜੋ ਅੱਗ ਉਸ ਨੇ ਕੱਢੀ,
ਦੂਈ ਕਾਢ ਬੰਦੇ ਦੀ ਹੈਸੀ ਇਹ ਵੱਡੀ।
ਭੇਦ ਭਾਵ ਦਾ ਉਦੋਂ ਨਾ ਨਹੀਂ ਸੀ ਕਿਧਰੇ,
ਨਫ਼ਰਤ ਨੂੰ ਢੋਈ ਤੇ ਥਾਂ ਨਹੀਂ ਸੀ ਕਿਧਰੇ।
ਪਰ ਸੁਧਰੇ ਹੋਏ ਜੀਵਨ ਦੀ ਬਣਤਰ ਨਹੀਂ ਸੀ,
ਮਾਂ, ਪੁੱਤ, ਧੀ 'ਚ ਕੋਈ ਅੰਤਰ ਨਹੀਂ ਸੀ।
ਜਿਨਸ ਭੇਦ ਜਾਂਦਾ ਨਾ ਕਿਧਰੇ ਸੀ ਪਾਇਆ,
ਆਏ ਮਰਜੀ ਜਿਸਦੀ ਉਸੇ ਭੋਗ ਲਾਇਆ।
ਪਸ਼ੂਆਂ ਵਾਂਗਰ ਸੀ ਉਹ ਜੀਵਨ ਬਿਤਾਂਦਾ,
ਬੰਦਾ ਮਰੇ ਨੂੰ ਵੀ ਬੰਦਾ ਸੀ ਖਾਂਦਾ।
ਪਸ਼ੂ ਵਾਂਗ ਖਾਂਦਾ ਤੇ ਪੀਂਦਾ ਹੰਢਾਂਦਾ,
ਤਾਂਈਓਂ ਹੀ ਬੰਦਾ ਸੀ ਪਸ਼ੂ ਕਹਿਲਾਂਦਾ।
ਫਿਰ ਸੋਚ ਪਨਪੀ ਉਹ ਅੱਗੇ ਨੂੰ ਆਇਆ,
ਉੱਨਤੀ ਦੇ ਵੱਲ ਸੀ ਪੈਰ ਉਸ ਨੇ ਵਧਾਇਆ।
ਕਬੀਲਿਆਂ 'ਚ ਬੰਦੇ ਨੇ ਖੁਦ ਨੂੰ ਵਟਾਇਆ,
ਵੱਲ ਖੇਤ ਬੀਜਣ ਦਾ ਸੀ ਉਸ ਨੂੰ ਆਇਆ।
ਜੰਗਲ ਨੂੰ ਛੱਡ ਕੇ ਮੈਦਾਨੀਂ ਨੂੰ ਧਾਇਆ,
ਬੁੱਧੀ, ਬਲ, ਤਕੜਾ ਉਸ ਨੇ ਬਣਾਇਆ।
ਕਦਮਾਂ ਨੂੰ ਸਭਿਅਤਾ ਦੇ ਵੱਲ ਸੀ ਵਧਾਇਆ,
ਨਵੇਂ ਸ਼ੈਮੇ ਜੀਵਨ ਦੇ ਉਸ ਨੇ ਉਪਜਾਏ,
ਛੱਪਰ ਤੇ ਢਾਰੇ ਚੁਬਾਰੇ ਬਣਾਏ।
ਫਿਰ ਹੋਸ਼ ਉਸ ਦੀ ਨੇ ਲੀਤੀ ਅੰਗੜਾਈ,
ਇੱਕ ਕਦਮ ਸਭਿਅਤਾ ਅੱਗੇ ਨੂੰ ਆਈ।
ਕਬੀਲੇ 'ਚ ਕੀਤੀ ਵਿਆਹਾਂ ਦੀ ਮਨਾਹੀ,
ਸਾਂਝੇ ਵਿਆਹਾਂ ਦੀ ਪਿਰਤ ਉਸ ਨੇ ਪਾਈ।
ਨਵਾਂ ਦੌਰ ਇੱਕ ਫਿਰ ਤਰੱਕੀ ਦਾ ਆਇਆ,
ਟੱਬਰਾਂ 'ਚ ਬੰਦੇ ਨੇ ਖ਼ੁਦ ਨੂੰ ਵਟਾਇਆ।
ਪਹਿਲਾਂ ਰਾਜ ਚਲਦਾ ਜੋ ਮਾਂ ਦਾ ਸੀ ਆਇਆ,
ਬਦਲ ਕੇ ਉਹ ਉਸ ਨੇ ਪਿਤਰੀ ਬਣਾਇਆ।
ਕਿਸੇ ਖੇਤ ਬੀਜੇ, ਕਿਸੇ ਢੋਰ ਪਾਲੇ,
ਬਣਾਏ ਕਿਸੇ ਨੇ ਖ਼ੁਰਪੇ ਤੇ ਭਾਲੇ।
ਵੱਖ-ਵੱਖ ਕੰਮਾਂ ਨੇ ਉਸ ਨੂੰ ਸੁਝਾਇਆ,
ਜਿਨਸਾਂ ਵਟਾਵਣ ਦਾ ਤਰੀਕਾ ਚਲਾਇਆ।
ਨਵਿਆਂ ਸਬੰਧਾਂ ਨੇ ਫਿਰ ਉਹ ਸਿਧਾਇਆ,
ਕਬੀਲੇ ਦਾ ਮੁਖੀਆ ਸੀ ਉਸ ਨੇ ਬਣਾਇਆ।
ਪਰ ਫ਼ੈਸਲਾ ਸਭ ਦਾ ਸਾਂਝਾ ਸੀ ਹੁੰਦਾ,
ਮੁਖੀਆ ਤਾਂ ਹੁਕਮਾਂ ਤੋਂ ਵਾਂਝਾ ਸੀ ਹੁੰਦਾ।
ਮਜ਼ਬਾਂ ਦਾ ਨਾਂ ਥੇਹ, ਨਿਸ਼ਾਂ ਨਹੀਂ ਸੀ ਕੋਈ,
ਉੱਚੇ ਤੇ ਨੀਵੇਂ ਦਾ ਨਾਂ ਨਹੀਂ ਸੀ ਕੋਈ।
ਰਲ ਮਿਲ ਕੇ ਸਾਰੇ ਇਕੱਠੇ ਸੀ ਰਹਿੰਦੇ,
ਪੁਰਾਤਨ ਸਾਮਵਾਦ ਉਸ ਨੂੰ ਹਾਂ ਕਹਿੰਦੇ।
ਨਵੇਂ ਤੇ ਪੁਰਾਣੇ 'ਚ ਭਾਰੀ ਹੈ ਪਾੜਾ,
ਨਵੇਂ ਵਿੱਚ ਤਾਂ ਲੋੜਾਂ ਨੂੰ ਮਿਲਦਾ ਹੈ ਸਾਰਾ।
ਉੱਨਤੀ ਦੀਆਂ ਬੰਦਾ ਹੈ ਸਿਖ਼ਰਾਂ ਛੁਹਾਂਦਾ,
ਕੁਦਰਤ ਦੀ ਹਰ ਸ਼ੈਅ ਤੇ ਕਾਬੂ ਹੈ ਪਾਂਦਾ।
ਜੀਵਨ ਨੂੰ ਜੀਵਨ ਦਾ ਦਾਤਾ ਬਣਾਂਦਾ,
ਪੁਰਾਣੇ 'ਚ ਲੋੜਾਂ ਨੂੰ ਪੂਰਾ ਨਾ ਪਾਂਦਾ।
ਹੱਡੀਆਂ ਹੰਢਾਂਦਾ ਦੇ ਭੁੱਖਾਂ ਸੀ ਖਾਂਦਾ,
ਸਾਇੰਸ ਦੇ ਇਲਮ ਤੋਂ ਬਿਲਕੁਲ ਸੀ ਕੋਰਾ।
ਬੰਦਾ ਸੀ ਉਦੋਂ ਕੋਈ ਖਾਲੀ ਜਾਂ ਬੋਰਾ।
ਆਓ! ਜ਼ਰਾ ਹੁਣ ਟੱਬਰ ਵੱਲ ਆਈਏ,
ਟੱਬਰ ਦੇ ਵਿੱਚ ਬਾਤ ਟੱਬਰ ਦੀ ਪਾਈਏ।
ਜੋ ਮੁਢਲੀ ਸੀ ਬਣਤਰ ਖ਼ੋਲ੍ਹ ਕੇ ਸੁਣਾਈਏ,
ਉਸ ਰੂਪ ਰੇਖਾ ਦੇ ਪੰਨੇ ਉਲਟਾਈਏ।
ਮਾਰਗਨ ਨੇ ਜੋ ਖ਼ੋਜ ਇਸ ਦੀ ਹੈ ਕੀਤੀ,
ਮਾਰਕਸ ਤੇ ਏਂਗਲਜ਼ ਨੇ ਦੱਸੀ ਜੋ ਬੀਤੀ।
ਪਹਿਲਾਂ ਟੱਬਰ ਨਾਂ ਦਾ ਦੋ ਜੋ ਸਹਿਗੋਤ੍ਰਾ ਸੀ,
ਹੁੰਦੇ ਪਤੀ ਪਤਨੀ ਭਾਵੇਂ ਦਾਦੀ ਪੋਤਰਾ ਸੀ।





# ਝਮੇਲਾ ਰੱਬ ਦਾ

ਡਾ. ਹਰੀਸ਼ ਮਲਹੋਤਰਾ ਬਰਮਿੰਘਮ

24 ਜੁਲਾਈ 2003 ਨੂੰ ਮੈਨੂੰ ਬੀ. ਬੀ. ਸੀ. ਏਸ਼ੀਅਨ ਨੈਟਵਰਕ ਰੇਡੀਓ ਵਾਲਿਆਂ ਬਹਿਸ ਲਈ ਆਪਣੇ ਪ੍ਰੋਗਰਾਮ ਵਿਚ ਸੱਦਿਆ। ਬਹਿਸ ਦਾ ਮੁੱਦਾ 'ਰੱਬ ਅਤੇ ਧਰਮ' ਬਾਰੇ ਸੀ। ਬਹਿਸ ਵਿਚ ਲੰਡਨ ਦੇ ਸਟੂਡੀਓ ਵਿਚ ਭਾਗ ਲੈਣ ਲਈ ਇਕ ਪੰਜਾਬੀ ਲੜਕੀ ਨੂੰ ਵੀ ਸੱਦਿਆ ਹੋਇਆ ਸੀ। ਲੜਕੀ ਦਾ ਕਹਿਣਾ ਸੀ ਕਿ ਉਹ ਸਿੱਖ ਧਰਮ ਵਿਚ ਯਕੀਨ ਕਰਦੀ ਹੈ ਪਰ ਉਹਦੇ ਦਿਮਾਗ ਵਿਚ ਕਈ ਸੁਆਲ ਹਨ ਜਿਹਨਾਂ ਦਾ ਉਹਨੂੰ ਜੁਆਬ ਨਹੀਂ ਮਿਲ ਰਿਹਾ। ਗੁਰਦੁਆਰਾ ਉਹਦੇ ਲਈ ਇਕ 'ਮਿਲਣ ਵਾਲੀ ਥਾਂ' ਬਣਕੇ ਰਹਿ ਗਿਆ ਹੈ। ਗੁਰਦੁਆਰੇ ਉਹ ਮੁੰਡਿਆਂ ਨੂੰ ਘੋਖਦੀ ਪਰਖਦੀ ਹੈ ਅਤੇ ਮਿਲਦੀ ਵੀ ਹੈ। ਘਰਦੇ ਸਮਝਦੇ ਹਨ ਕਿ ਉਹ ਧਾਰਮਿਕ ਸਥਾਨ 'ਤੇ ਰੱਬ ਦੀ ਭਗਤੀ ਕਰਨ ਗਈ ਹੈ। ਲੜਕੀ ਦਾ ਕਹਿਣਾ ਸੀ ਕਿ ਉਹਦੇ ਵਾਂਗ ਹੋਰ ਵੀ ਕੁੜੀਆਂ ਮੁੰਡੇ ਇਸੇ ਤਰ੍ਹਾਂ ਕਰਦੇ ਹਨ। ਲੜਕੀ ਦੀ ਮਾਂ ਨੇ ਵੀ ਇਸ ਬਹਿਸ ਵਿਚ ਫੋਨ ਰਾਹੀਂ ਹਿੱਸਾ ਲਿਆ। ਗੱਲ ਜਦ ਇੱਥੇ ਪਹੁੰਚੀ ਕਿ ਉਹਦੀ ਮਾਂ ਉਹਨੂੰ ਇਸ ਕਰਕੇ ਸਕੱਰਟਾਂ ਪਾਉਣ ਨਹੀਂ ਦਿੰਦੀ ਕਿ ਇਹ ਸਿੱਖ ਧਰਮ ਦੇ ਖਿਲਾਫ਼ ਹੈ ਤਾਂ ਲੜਕੀ ਨੇ ਕਿਹਾ ਕਿ ਉਹਨੇ ਧਰਮ ਬਾਰੇ ਪੜਤਾਲ ਕੀਤੀ ਹੈ ਪਰ ਉਹਨੂੰ ਇਸ ਬਾਰੇ ਕਿਤੇ ਵੀ ਪਤਾ ਨਹੀਂ ਲੱਗਾ ਕਿ ਇਹ ਗੱਲ ਠੀਕ ਹੈ। ਬਹਿਸ ਦੌਰਾਨ ਇਹ ਗੱਲ ਵੀ ਬਾਹਰ ਆਈ ਕਿ ਕੁਝ ਲੋਕ 'ਕਰਮਾਂ ਦੇ ਫਲ' ਵਿਚ ਯਕੀਨ ਕਰਦੇ ਹਨ ਅਤੇ ਅਸੀਂ ਜੋ ਵੀ ਭੁਗਤਦੇ ਹਾਂ ਇਹ ਸਭ ਸਾਡੇ ਪਹਿਲੇ ਜਨਮਾਂ ਦੇ ਕੀਤੇ ਕੰਮ 'ਤੇ ਆਧਾਰਿਤ ਹੈ।

ਮੈਂ ਇਸ ਸਵਾਲ 'ਤੇ ਕਈ ਪ੍ਰਸ਼ਨ ਚਿੰਨ ਲਾਏ ਕਿ ਅਗਰ ਇਹ ਗੱਲ ਹੈ ਤਾਂ ਫਿਰ ਜਿਹੜੇ ਲੋਕ ਅਖੌਤੀ ਘਟੀਆਂ-ਵਧੀਆਂ ਜਾਤਾਂ ਵਿਚ ਪੈਦਾ ਹੋਏ ਹਨ ਕੀ ਉਹ ਉਹਨਾਂ ਦੇ ਕਰਮਾਂ ਕਰਕੇ ਹੈ? ਨਾਲ ਇਹ ਵੀ ਗੱਲ ਹੈ ਕਿ ਜਿਹੜੇ ਲੋਕ ਅਪੰਗ ਹੋ ਜਾਂਦੇ ਹਨ ਜਾਂ ਜਿਹੜੇ ਬੱਚੇ ਅਪੰਗ ਜੰਮਦੇ ਹਨ ਉਹਨਾਂ ਵੀ ਪਹਿਲੇ ਜਨਮਾਂ ਵਿਚ ਮਾੜੇ ਕੰਮ ਕੀਤੇ ਸਨ? ਇਸ ਤੋਂ ਬਿਨਾਂ ਅਗਰ ਸਾਡੇ ਵਿਚੋਂ ਕੋਈ ਅਪੰਗ ਹੋ ਜਾਂਦਾ ਹੈ ਤਾਂ ਕੀ ਅਸੀਂ ਵੀ ਪਹਿਲੇ ਜਨਮ ਵਿਚ ਕੋਈ ਮਾੜੇ ਕੰਮ ਕੀਤੇ ਸਨ? ਮੈਂ ਆਪਣੀ ਗੱਲ ਜਾਰੀ ਰੱਖਦਿਆਂ ਬਹਿਸ ਨੂੰ ਕਿਹਾ ਕਿ ਜਿਹੜੇ ਬੱਚੇ ਜੰਮਦੇ ਹੀ ਮਰ ਜਾਂਦੇ ਹਨ ਜਾਂ ਜਿਹੜੇ ਲੋਕ ਭੁਚਾਲ ਜਾਂ ਹੋਰ ਕੁਦਰਤੀ ਆਫ਼ਤਾਂ ਨਾਲ ਇਸ ਦੁਨੀਆਂ ਤੋਂ ਚਲੇ ਜਾਂਦੇ ਹਨ ਕੀ ਉਹਨਾਂ ਵੀ ਪਹਿਲੇ ਜਨਮ ਵਿਚ ਮਾੜੇ ਕੰਮ ਕੀਤੇ ਸਨ?

ਹੁਣ ਸ਼ਾਇਦ ਇਹ ਮੇਰੀ ਵਾਰੀ ਸੀ ਅਤੇ ਮੈਂ ਆਪਣੇ ਵਾਰ ਵਾਰ ਸੁੱਟ ਰਿਹਾ ਸੀ ਕਿ ਔਰਤਾਂ ਦੇ ਖਿਲਾਫ਼ ਸਾਰੇ ਧਰਮ ਵਿਤਕਰਾ ਕਰਦੇ ਹਨ ਪਰ ਵਿਤਕਰੇ ਦੇ ਖਿਲਾਫ਼ ਬਰਤਾਨੀਆਂ ਵਿਚ ਸੈਕਸ ਡਿਸਕ੍ਰਿਮੀਨੇਸ਼ਨ ਐਕਟ 1975 ਹੈ ਅਤੇ ਅਪੰਗ ਲੋਕਾਂ ਦੇ ਖਿਲਾਫ਼ ਵਿਤਕਰੇ ਨੂੰ ਠੱਲ੍ਹ ਪਾਉਣ ਲਈ ਡਿਸਏਬਿਲਟੀ ਡਿਸਕ੍ਰਿਮੀਨੇਸ਼ਨ ਐਕਟ 1995 ਹੈ ਪਰ ਭਾਰਤ ਅਤੇ ਹੋਰ ਨਾਲ ਲਗਦੇ ਗਰੀਬ ਮੁਲਕਾਂ ਵਿਚ ਐਹੋ ਜਿਹੀ ਕਾਨੂੰਨੀ ਸੁਰੱਖਿਆ ਨਹੀਂ ਹੈ। ਜਿਥੋਂ ਤਕ ਜਾਤੀ ਆਜ਼ਾਦੀ ਦੀ ਗੱਲ ਹੈ ਸਾਡੇ ਕੋਲ ਹਿਊਮਨ ਰਾਈਟਸ ਐਕਟ 1998 ਹੈ। ਅਗਰ ਕਿਸੇ ਨੂੰ ਆਪਣੇ ਰੱਬ ਜਾਂ ਧਰਮ ਵਿਚ ਯਕੀਨ ਕਰਨ ਦੀ ਆਜ਼ਾਦੀ ਹੈ ਤਾਂ ਹੋਰ ਲੋਕਾਂ ਨੂੰ ਵੀ ਇਹ ਆਜ਼ਾਦੀ ਹੈ ਕਿ ਉਹ ਅਗਰ ਕਿਸੇ ਰੱਬ ਜਾਂ ਧਰਮ ਵਿਚ ਯਕੀਨ ਨਹੀਂ ਕਰਨਾ ਚਾਹੁੰਦੇ ਤਾਂ ਨਾ ਕਰਨ। ਕਿਸੇ 'ਤੇ ਆਪਣੇ ਵਿਚਾਰ, ਜੀਵਨ ਜਾਂਚ ਜਾਂ ਕਦਰਾਂ-ਕੀਮਤਾਂ ਠੋਸਣਾ ਜਾਤੀ ਆਜ਼ਾਦੀ ਵਿਚ ਖ਼ਲਲ ਪਾਉਣ ਵਾਲੀ ਗੱਲ ਹੈ। ਜੇਕਰ ਸਾਨੂੰ ਕਪੜੇ ਪਹਿਨਣ, ਖਾਣ-ਪੀਣ, ਰਹਿਣ-ਸਹਿਣ ਅਤੇ ਹੋਰ ਕਈ ਜਾਤੀ ਆਜ਼ਾਦੀਆਂ ਹਨ ਤਾਂ ਫਿਰ ਰੱਬ ਅਤੇ ਧਰਮ ਦੇ ਮਾਮਲੇ ਵਿਚ ਕਿਉਂ ਨਹੀਂ? ਇਹ ਗੱਲਾਂ ਉਸ ਵੇਲੇ ਉੱਭਰ ਕੇ ਆਈਆਂ ਜਦ ਇਕ ਬਹਿਸ ਕਰਨ ਵਾਲੇ ਨੇ ਕਿਹਾ ਕਿ ਨਾਸਤਿਕ ਲੋਕਾਂ ਨੂੰ ਰੇਡੀਓ ਬਹਿਸ ਪ੍ਰੋਗਰਾਮਾਂ ਵਿਚ ਸੱਦਣਾ ਨਹੀਂ ਚਾਹੀਦਾ। ਇਹ ਗੱਲ ਜਬਰੀ ਠੋਸਣ ਵਾਲੀ ਤਾਂ ਹੈ ਹੀ ਸਗੋਂ ਆਪਣੀ ਸੋਚਣੀ ਦੀ ਸੂਈ ਦੇ ਨੱਕੇ ਵਿਚੋਂ ਲੰਘਾਉਣ ਵਾਲੀ ਵੀ ਹੈ।

ਧਰਮਾਂ ਦੀ ਆੜ ਵਿਚ ਹੋ ਰਹੇ ਪਾਖੰਡਾਂ ਅਤੇ ਦੋਹਰੇ ਮਾਪ ਦੰਡਾਂ ਬਾਰੇ ਪ੍ਰੋਗਰਾਮ ਵਿਚ ਮੈਂ ਦੱਸਿਆ ਕਿ ਜਦ ਮੈਂ ਸ਼ੋਸ਼ਲ ਵਰਕਰ ਸੀ ਤਾਂ ਕਈ ਅਜਿਹੇ ਕੇਸਾਂ ਨਾਲ ਮੇਰਾ ਵਾਸਤਾ ਪਿਆ ਸੀ ਜਿਥੇ ਜਦ ਲੜਕੀ ਨੇ ਆਪਣੇ ਸਿਰ ਦੇ ਵਾਲ ਕੱਟ ਲਏ ਸਨ ਤਾਂ ਉਹਨੂੰ ਮਾਰਿਆ ਗਿਆ ਸੀ ਜਦ ਕਿ ਪਿਉ ਅਤੇ ਲੜਕੀ ਦੇ ਭਰਾਵਾਂ ਦੇ ਸਿਰ ਦੇ ਵਾਲ ਵੀ ਕੱਟੇ ਹੋਏ ਸਨ ਅਤੇ ਮੂੰਹ ਵੀ ਸਫ਼ਾ ਚੱਟ ਸੀ। ਅਜਿਹੇ ਧਾਰਮਿਕ ਪਾਖੰਡੀਆਂ ਦਾ ਵੀ ਸਾਡੇ ਸਮਾਜ ਵਿਚ ਕੋਈ ਘਾਟਾ ਨਹੀਂ ਹੈ ਜੋ ਪੇਟ ਵਿਚ ਕੁੜੀ ਬਾਰੇ ਪਤਾ ਲਗਣ ਤੇ ਪੇਟ ਦੀ ਸਫ਼ਾਈ ਕਰਾ ਕੇ ਪੇਟ ਵਿਚ ਹੀ ਬੱਚੀ ਨੂੰ ਕਤਲ ਕਰ ਦਿੰਦੇ ਹਨ ਅਤੇ ਮੁੰਡੇ ਲਈ ਥਾਂ-ਥਾਂ ਮੱਥੇ ਰਗੜਦੇ ਹਨ, ਪਾਠ-ਪੂਜਾ ਕਰਦੇ ਹਨ, ਸਾਧਾਂ-ਬਾਬਿਆਂ ਦੀਆਂ ਚੌਕੀਆਂ ਭਰਦੇ ਹਨ, ਅਖੰਡ ਪਾਠ ਅਤੇ ਜਗਰਾਤੇ ਕਰਾਉਂਦੇ ਹਨ। ਅਗਰ ਧਰਮ ਅਜਿਹੇ ਪਾਖੰਡ ਹੀ ਸਿਖਾਉਂਦਾ ਹੈ ਤਾਂ ਇਹਦੀ ਲੋੜ ਹੀ ਕੀ ਹੈ? ਫਿਰ ਧਰਮਾਂ ਬਾਰੇ ਇਹ ਕਿਹਾ ਜਾਂਦਾ ਕਿ ਧਰਮ ਆਪਸ ਵਿਚ ਵੈਰ ਰੱਖਣਾ ਨਹੀਂ ਸਿਖਾਉਂਦਾ ਪਰ ਦੇਖਣ ਵਿਚ ਆਇਆ ਹੈ ਅਤੇ ਤਵਾਰੀਖ ਵੀ ਗਵਾਹ ਹੈ ਕਿ ਜਿੰਨਾ ਵੰਡ-ਵਖਰੇਵਾਂ, ਇਕ ਦੂਜੇ ਪ੍ਰਤੀ ਨਫ਼ਰਤ ਧਰਮ ਨੇ ਫੈਲਾਈ ਹੈ ਉਨੀ ਕਿਸੇ ਹੋਰ ਚੀਜ਼ ਨੇ ਨਹੀਂ। ਘਰਾਂ ਵਿਚ ਧਰਮ ਦੇ ਨਾਲ ਤੇ ਲੜਕੀਆਂ ਨਾਲ ਵਿਤਕਰਾ ਕੀਤਾ ਜਾਂਦਾ ਹੈ ਜੰਮਣ ਵੇਲੇ, ਸਕੂਲ ਭੇਜਣ ਵੇਲੇ, ਖਾਣ-ਪੀਣ ਅਤੇ ਬੀਮਾਰੀ ਵੇਲੇ ਵੀ। ਲੜਕਿਆਂ ਦੇ ਜੰਮਣ ਤੇ ਖੁਸ਼ੀਆਂ ਮਨਾਉਂਦੀਆਂ, ਮੁੰਡਿਆਂ ਨੂੰ ਵਧੀਆ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਾਉਣਾ, ਖਾਣ ਨੂੰ ਕੁੜੀਆਂ ਦਾ ਹਿੱਸਾ ਘਟਾਉਣਾ ਅਤੇ ਇਥੇ ਤਕ ਕਿ ਅਗਰ ਲੜਕੀ ਬੀਮਾਰ ਹੋ ਜਾਵੇ ਤਾਂ ਉਹਦੀ ਬੀਮਾਰੀ ਦਾ ਇਲਾਜ ਨਾ ਕਰਾਉਣਾ। 18 ਜੁਲਾਈ 2003 ਬੀ. ਬੀ. ਸੀ. ਏਸ਼ੀਅਨ ਨੈੱਟਵਰਕ ਵਿਚ ਡਾਕਟਰ ਕੁਮਾਰ ਨੇ ਦਿੱਲੀ ਤੋਂ ਰਿਪੋਰਟ ਦਿੱਤੀ ਕਿ ਲੜਕੀਆਂ ਨਾਲ ਵਿਤਕਰਾ ਇਸ ਹੱਦ ਤਕ ਵੱਧ ਗਿਆ ਹੈ ਕਿ ਜਿਆਦਾਤਰ ਬੱਚੀ ਦੇ ਬੀਮਾਰ ਹੋਣ ਤੇ ਉਹਨਾਂ ਦਾ ਉਹਨਾਂ ਬੀਮਾਰੀਆਂ ਦਾ ਵੀ ਇਲਾਜ ਨਹੀਂ ਕਰਵਾਉਂਦੇ ਜਿਹਨਾਂ ਦਾ ਬੜੀ ਅਸਾਨੀ ਨਾਲ ਅਤੇ ਸਸਤਾ ਇਲਾਜ ਹੋ ਸਕਦਾ ਹੈ ਜਿਵੇਂ ਦਸਤ ਲੱਗ

ਜਾਣੇ ਅਤੇ ਫਲ੍ਹ ਹੋ ਜਾਣਾ ਆਦਿ। ਅਗਰ ਧਰਮ ਅਤੇ ਰੱਬ ਦਾ ਇਨ੍ਹਾਂ ਘਟੀਆ ਰੋਲ ਹੈ ਤਾਂ ਕਿਸੇ ਵੀ ਜੰਮਦੇ ਸਿਰ ਦੀ ਇਹ ਨੈਤਿਕ ਜ਼ੁੰਮੇਵਾਰੀ ਬਣ ਜਾਂਦੀ ਹੈ ਕਿ ਉਹ ਇਸ ਅਨਿਆਂ ਦੇ ਖਿਲਾਫ ਆਵਾਜ਼ ਉਠਾਏ।

ਧਰਮ ਨੂੰ ਵੰਡੀਆਂ ਪਾਉਣ ਅਤੇ ਇਨਸਾਨੀਅਤ ਤੋਂ ਦੂਰ ਭਜਾਉਣ ਲਈ ਹਰ ਮੁਲਕ ਵਿਚ ਹੀ ਵਰਤਿਆ ਜਾਂਦਾ ਹੈ। ਕਦੇ ਪੰਜਾਬ ਵਿਚ 'ਖਾਲਿਸਤਾਨ' ਦੇ ਨਾਂ ਉਤੇ ਅਤੇ ਕਦੇ ਗੁਜਰਾਤ ਵਿਚ ਹਿੰਦੂ ਮੁਸਲਿਮ ਫਸਾਦ ਕਰਾ ਕੇ ਇਹ ਕੰਮ ਕੀਤਾ ਜਾਂਦਾ ਹੈ। ਸ਼ੀਆ ਸੂਨੀ ਮੁਸਲਮਾਨਾਂ ਦਾ ਰੌਲਾ ਇਰਾਕ ਵਿਚ ਪੈਂਦਾ ਰਿਹਾ ਅਤੇ ਪਾਕਿਸਤਾਨ ਵਿਚ। ਕੈਥੋਲਿਕ ਅਤੇ ਪ੍ਰੋਟੈਸਟਾਂ ਦੀ ਗੜਬੜ ਉੱਤਰੀ ਆਇਰਲੈਂਡ ਵਿਚ ਅਤੇ ਇਜ਼ਰਾਇਲ ਵਿਚ ਯਹੂਦੀਆਂ ਅਤੇ ਫਲਸਤੀਨੀਆਂ ਦੀ। ਚਿੰਤਾ ਵਾਲੀ ਗੱਲ ਇਹ ਵੀ ਹੈ ਕਿ ਧਾਰਮਿਕ ਅਸਥਾਨਾਂ ਦੀ ਗਿਣਤੀ ਵਿਚ ਤਾਬੜਤੋੜ ਵਾਧਾ ਹੋ ਰਿਹਾ ਹੈ ਅਤੇ ਧਾਰਮਿਕ ਕਾਨੂੰਨ ਵੀ ਬੜਕਾਂ ਮਾਰ ਰਿਹਾ ਹੈ।

ਬਰਤਾਨੀਆ ਦੀ 2001 ਮਰਦਮਸ਼ੁਮਾਰੀ ਮੁਤਾਬਿਕ 52,041,916 ਲੋਕਾਂ ਵਿਚੋਂ 71.75 ਫੀਸਦੀ ਈਸਾਈ, 0.28 ਫੀਸਦੀ ਬੋਧੀ, 1.06 ਫੀਸਦੀ ਹਿੰਦੂ, 0.50 ਫੀਸਦੀ ਯਹੂਦੀ, 2.97 ਫੀਸਦੀ ਮੁਸਲਿਮ, 0.63 ਫੀਸਦੀ ਸਿੱਖ ਅਤੇ ਹੋਰ ਧਰਮਾਂ ਦੇ ਲੋਕ 0.29 ਫੀਸਦੀ ਹਨ। ਪਰ ਦਿਲਚਸਪ ਗੱਲ ਇਹ ਵੀ ਸਾਹਮਣੇ ਆਈ ਹੈ ਕਿ 14.81 ਫੀਸਦੀ ਲੋਕਾਂ ਨੇ ਸਾਫ਼ ਕਿਹਾ ਕਿ ਉਹ ਕਿਸੇ ਧਰਮ ਵਿਚ ਯਕੀਨ ਨਹੀਂ ਕਰਦੇ। ਇਸ ਤੋਂ ਬਿਨਾਂ 7.71 ਫੀਸਦੀ ਲੋਕਾਂ ਨੇ ਧਰਮ ਵਾਲਾ ਖਾਨਾ ਭਰਿਆ ਹੀ ਨਹੀਂ। ਅਗਰ ਇਹਨਾਂ ਦੋਵਾਂ ਖਾਨਿਆਂ ਦਾ ਜੋੜ ਕੀਤਾ ਜਾਵੇ ਤਾਂ 22.52 ਫ਼ੀਸਦੀ ਬਣਦਾ ਹੈ। ਇਹਦਾ ਮਤਲਬ ਹੈ ਕਿ 11,719,925 ਲੋਕ ਕਿਸੇ ਧਰਮ ਵਿਚ ਯਕੀਨ ਨਹੀਂ ਕਰਦੇ।

ਲੋਕਾਂ ਦਾ ਧਰਮ ਤੋਂ ਯਕੀਨ ਉਠਣਾ ਵੀ ਕੁਦਰਤੀ ਹੈ ਜਦ ਉਹ ਆਏ ਦਿਨ ਕਦੇ ਗਾੜੇ ਵਾਲੇ ਸੰਤ, ਕਦੇ ਮੌਲਵੀਆਂ, ਪੰਡਤਾਂ ਅਤੇ ਕਦੇ ਈਸਾਈ ਪਾਦਰੀਆਂ ਦੀ ਕਰਤੂਤਾਂ ਅਖਬਾਰਾਂ ਵਿਚ ਪੜ੍ਹਦੇ ਹਨ। 30 ਮਈ 2003 ਦੇ ਮੈਟਰੋ ਅਖਬਾਰ ਦੀ ਖਬਰ ਹੈ ਕਿ ਇਕ 13 ਸਾਲਾ ਬੱਚੀ ਨੇ ਜਦ ਆਪਣੇ ਨਾਲ ਸਕੂਲ ਵਿਚ ਹੁੰਦੇ ਭੈੜੇ ਵਰਤਾਓ ਬਾਰੇ 37 ਸਾਲਾ ਪਾਦਰੀ ਕੈਵਿਨ ਕੋਨਵੇਅ ਨਾਲ ਗੱਲਬਾਤ ਕੀਤੀ ਤਾਂ ਉਹਨੇ ਦਿਲਾਸੇ ਦੇ ਬਹਾਨੇ ਬੱਚੀ ਨਾਲ ਸਰੀਰਕ ਸਬੰਧ ਬਣਾ ਲਏ। ਬੱਚੀ ਨੇ ਕਚਹਿਰੀ ਦੇ ਕਟਿਹਰੇ ਵਿਚ ਦੱਸਿਆ ਕਿ ਇਹ ਪਾਦਰੀ ਉਸ ਨਾਲ ਇਹ ਕੁਕਰਮ ਉਦੋਂ ਤੋਂ ਕਰ ਰਿਹਾ ਹੈ ਜਦ ਉਹ ਅਜੇ 12 ਵਰ੍ਹਿਆਂ ਦੀ ਕੱਚੀ ਕੁਆਰੀ ਸੀ ਅਤੇ ਇਸ ਪਾਦਰੀ ਨੇ ਹੀ ਸਮੁੰਦਰ ਕੰਢੇ ਕਾਰ ਵਿਚ ਉਹਦਾ ਸਤ ਭੰਗ ਕੀਤਾ ਸੀ। ਇੱਥੋਂ ਤਕ ਕਿ ਕਈ ਵਾਰ ਇਹ ਪਾਦਰੀ ਗਿਰਜਾਘਰ ਵਿਚੋਂ ਧਾਰਮਿਕ ਰਸਮਾਂ ਦੇ ਖਤਮ ਹੋਣ ਤੋਂ ਪਹਿਲਾਂ ਹੀ ਉਸ ਨੂੰ ਖਿਸਕਾ ਲਿਜਾਂਦਾ ਰਿਹਾ ਹੈ। ਉਹ ਕਈ ਵਾਰ 'ਬਟਲਿਨ' ਵਾਲਿਆਂ ਨਾਲ, ਸਕਿੱਗਨੈਸ ਟਾਊਨ ਵਿਖੇ ਇਕੱਠੇ ਛੁਟੀਆਂ ਵੀ ਬਿਤਾ ਆਏ ਹਨ। ਪੁਲਿਸ ਨੂੰ ਤਾਂ ਇਸ ਬਾਰੇ ਉਦੋਂ ਪਤਾ ਲੱਗਾ ਜਦ ਸਕੂਲ ਵਿਚ ਮੁੰਡਿਆਂ ਨੇ ਕੁੜੀ ਨਾਲ ਛੇੜਖਾਨੀ ਸ਼ੁਰੂ ਕਰ ਦਿੱਤੀ ਅਤੇ ਮੱਦਦ ਲਈ ਪਾਦਰੀ ਨੇ ਪੁਲਿਸ ਨੂੰ ਦੱਸ ਦਿੱਤਾ। 'ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ' ਮੁਤਾਬਕ ਜਦ ਪੁਲਿਸ ਨੇ ਲੜਕੀ ਨੂੰ ਪੁੱਛ-ਗਿੱਛ ਕੀਤੀ ਤਾਂ ਸਾਰਾ ਕੱਚਾ ਚਿੱਠਾ ਬਾਹਰ ਆ ਗਿਆ ਕਿ ਪਾਦਰੀ ਕਿਵੇਂ ਬੱਚੀ ਨਾਲ ਖੇਹ ਖਰਾਬੀਆਂ ਕਰਦਾ ਰਿਹਾ ਸੀ। ਸੇਂਟ ਵਿਲਫਰਡ ਚਰਚ ਸੰਕਰਲੈਂਡ ਦੇ ਇਸ ਪਾਦਰੀ ਨੂੰ ਨਿਊਕੈਸਲ ਕਰਾਉਨ ਕਰੋਟ ਵਿਚ ਸਾਢੇ ਤਿੰਨ ਸਾਲਾਂ ਲਈ ਕੈਦ ਦੀ ਸਜ਼ਾ ਦਿਤੀ ਗਈ ਹੈ ਅਤੇ 'ਰੱਬ ਦੀ ਏਜੰਟੀ' ਤੋਂ ਸਦਾ ਲਈ ਬਰਖ਼ਾਸਤ ਕਰ ਦਿਤਾ ਗਿਆ ਹੈ।

ਇਸੇ ਤਰ੍ਹਾਂ ਹੀ 17 ਜੂਨ 2003 ਦੀ ਮੈਟਰੋ ਅਖਬਾਰ ਮੁਤਾਬਕ 51 ਸਾਲਾਂ ਈਕਰਸੱਲੇ ਵਸਨੀਕ ਸਲਫੋਰਡ ਗਰੇਟਰ ਮਾਨਚੈਸਟਰ ਨੂੰ ਤਿੰਨ ਵਰ੍ਹਿਆਂ ਲਈ ਸੀਖਾਂ ਪਿੱਛੇ ਬੰਦ ਕਰ ਦਿਤਾ ਗਿਆ ਹੈ ਕਿ ਉਹ ਭਵਿੱਖ ਪੁੱਛਣ ਵਾਲੇ ਗਾਹਕਾਂ ਨਾਲ ਬਦਫੈਲੀਆਂ ਕਰਦਾ ਸੀ। ਈਕਰਸਲੇ ਇਕ ਮੰਨਿਆ ਹੋਇਆ 'ਪੁੱਛਾਂ ਦੇਣ ਵਾਲਾ' ਹੈ ਅਤੇ ਉਹਨੇ ਬਰਤਾਨੀਆਂ ਦੇ ਟੀਸੀ ਤੇ ਪਹੁੰਚੇ ਕਈ ਲੋਕਾਂ ਦੀ ਭਵਿੱਖਬਾਣੀ ਕੀਤੀ ਸੀ। ਪਰ ਇਹਦਾ ਆਪਣਾ ਹਾਲ ਦੇਖੋ ਕਿ ਇਹ ਆਪਣੀ ਭਵਿੱਖਬਾਣੀ ਨਾ ਕਰ ਸਕਿਆ। ਇਸ ਲੁੱਚੇ ਜੋਤਿਸ਼ੀ ਦੀਆਂ ਕਰਤੂਤਾਂ ਦਾ ਪਰਦਾਫਾਸ਼ ਦੋ ਗਾਹਕਾਂ ਨੇ ਕੀਤਾ। ਮੇਰੀ ਬਿਆਨਬਾਜ਼ੀ ਤੋਂ ਬਾਦ ਸਭ ਚੁੱਪ ਸਨ।

---

## ਸੁਫ਼ਨੇ

*ਪਾਸ਼*

ਸੁਫ਼ਨੇ ਹਰ ਕਿਸੇ ਨੂੰ ਨਹੀਂ ਆਉਂਦੇ
ਬੇਜਾਨ ਬਰੂਦ ਦੇ ਕਣਾਂ 'ਚ
ਸੁੱਤੀ ਅੱਗ ਨੂੰ ਸੁਫ਼ਨੇ
ਨਹੀ ਆਉਂਦੇ
ਬਦੀ ਲਈ ਉੱਠੀ ਹੋਈ ਹਥੇਲੀ ਉੱਤਲੇ ਮੁੜਕੇ ਨੂੰ
ਸੁਫ਼ਨੇ ਨਹੀਂ ਆਉਂਦੇ
ਮਲਾਹਾਂ ਨਾਲ ਰੁੱਸ ਗਏ ਸਮੁੰਦਰ ਨੂੰ
ਸੁਫ਼ਨੇ ਨਹੀਂ ਆਉਂਦੇ
ਸੁਫ਼ਨਿਆਂ ਲਈ ਲਾਜ਼ਮੀ ਹੈ
ਝਾਲੂ ਦਿਲਾਂ ਦਾ ਹੋਣਾ

## ਤਰਕਸ਼ੀਲ ਸਦਾਚਾਰ

ਤਰਕਸ਼ੀਲ ਮੈਂਬਰ ਬਿੱਟੂ ਰੂਪੇਵਾਲੀ ਨੂੰ ਜਲੰਧਰੋਂ ਵਾਪਸ ਆਉਂਦਿਆਂ ਸੜਕ 'ਤੇ ਡਿੱਗਿਆ ਪਿਆ ਕੀਮਤੀ ਮੋਬਾਇਲ ਸੈੱਟ ਲੱਭਿਆ। ਆਮ ਦੇ ਉਲਟ ਬਿੱਟੂ ਨੇ ਮੋਬਾਇਲ ਦੀ ਚਿੱਪ ਬਾਹਰ ਕੱਢ ਕੇ ਸੁੱਟਣ ਦੀ ਬਜਾਏ ਉਹ ਸੈੱਟ ਉਵੇਂ ਹੀ ਰੱਖਿਆ ਜਦ ਉਸ ਦੇ ਮਾਲਕ ਦੀ ਕਾਲ ਆਈ ਤਾਂ ਉਸ ਨੇ ਆਪਣੇ ਅਤੇ ਆਪਣੇ ਥਾਂ ਟਿਕਾਣੇ ਬਾਰੇ ਦੱਸਦਿਆਂ ਸੈੱਟ ਵਾਪਸ ਲੈ ਜਾਣ ਬਾਰੇ ਆਖਿਆ। ਜਦ ਮੋਬਾਇਲ ਮਾਲਕ ਬਿੱਟੂ ਦੀ ਮਹਿਤਪੁਰ ਸਥਿਤ ਦੁਕਾਨ 'ਤੇ ਪਹੁੰਚਿਆ ਤਾਂ ਉਸ ਨੂੰ ਸੈੱਟ ਵਾਪਸ ਕਰ ਦਿੱਤਾ ਅਤੇ ਉਸ ਵੱਲੋਂ ਕੋਈ ਸੇਵਾ ਕਰਨ ਦਾ ਜ਼ੋਰ ਪਾਉਣ 'ਤੇ ਬਿੱਟੂ ਨੇ ਉਸ ਦਾ ਤਰਕਸ਼ੀਲ ਮੈਗਜ਼ੀਨ ਦਾ ਚਾਰ ਸਾਲਾਂ ਦਾ ਚੰਦਾ ਭਰ ਦਿੱਤਾ। ਚੀਜ਼ ਡਿੱਗਣ ਅਤੇ ਉਸ ਨੂੰ ਲੱਭਣ ਦੀ ਘਟਨਾ ਨੂੰ ਬਿੱਟੂ ਰੂਪੇਵਾਲੀ ਨੇ ਤਰਕਸ਼ੀਲ ਸੁਸਾਇਟੀ ਦੀ ਇੱਕ ਸਰਗਰਮੀ ਵਿੱਚ ਬਦਲ ਦਿੱਤਾ ਅਤੇ ਇਸ ਨਾਲ ਤਰਕਸ਼ੀਲ ਸਦਾਚਾਰ ਦਾ ਸਬੂਤ ਦਿੱਤਾ।





# ਰਜਾਈ ਨੂੰ ਹੁਝਕੇ

ਸੁਰਜੀਤ ਦਲਸਿੰਘਵਾਲਾ

ਗੱਲ 1980 ਦੇ ਸ਼ੁਰੂ ਦੇ ਦਿਨਾਂ ਦੀ ਹੈ। ਮੈਂ ਆਪਣੇ ਦਫਤਰ ਵਿੱਚ ਕੰਮ ਕਰਦੇ ਸਾਥੀਆਂ ਅਜਾਇਬ ਸਿੰਘ ਅਤੇ ਓਮ ਪ੍ਰਕਾਸ਼ ਨਾਲ ਦਫਤਰੋਂ ਲੇਟ ਹੋਣ ਕਾਰਣ ਰਾਤ ਦੇ ਲਗਭਗ 9-10 ਵਜੇ ਨਿਊ ਹਰਿੰਦਰਾ ਨਗਰ ਤੋਂ ਬੱਸ ਅੱਡੇ ਵੱਲ ਜਾ ਰਿਹਾ ਸਾਂ। ਜਿਉਂ ਹੀ ਫਰੀਦਕੋਟ-ਕੋਟਕਪੂਰਾ ਸੜਕ ਤੇ ਚੜ੍ਹੇ ਤਾਂ ਇੱਕ ਕੁੱਜੇ ਉੱਪਰ ਟੂਣਾ ਟਾਮਣ ਦਾ ਸਮਾਨ ਪਿਆ ਦਿਸਿਆ। ਸਾਹਮਣੇ ਪਾਸੇ ਡੀ.ਸੀ. ਦੀ ਰਿਹਾਇਸ਼ ਨੂੰ ਜਾਂਦੀ ਸੜਕ ਸੀ। ਕਿਸੇ ਨੇ ਇਸ ਨੂੰ ਚੁਰੱਸਤਾ ਸਮਝ ਕੇ ਟੂਣਾ ਕੀਤਾ ਲਗਦਾ ਸੀ। ਮੈਂ ਤੇ ਅਜਾਇਬ ਸਿੰਘ ਟੂਣੇ ਟਾਮਣ ਤੋਂ ਨਹੀਂ ਸਾਂ ਡਰਦੇ ਪਰ ਓਮ ਪ੍ਰਕਾਸ਼ ਇਨ੍ਹਾਂ ਤੋਂ ਡਰਦਾ ਸੀ। ਮੈਂ ਅਤੇ ਅਜਾਇਬ ਸਿੰਘ ਨੇ ਕੁੱਜਾ ਚੁੱਕ ਕੇ ਸੜਕ ਤੋਂ ਪਾਸੇ ਰੱਖ ਲਿਆ ਤਾਂ ਉਸ ਵਿੱਚੋਂ ਕੁੱਕੜ ਦੀ ਕਲਗੀ, ਦੋ ਤਿੰਨ ਅੰਡੇ, ਸੰਧੂਰ ਨਾਲ ਲਿੱਬੜੇ ਲੱਡੂ, ਕੰਘਾ, ਛੋਟਾ ਜਿਹਾ ਸ਼ੀਸ਼ਾ, ਪਰਾਂਦਾ ਅਤੇ ਇਸ ਤੋਂ ਇਲਾਵਾ ਵੀ ਨਿੱਕ-ਸੁੱਕ ਦਿਸਿਆ। ਅਸੀਂ ਕੁੱਜਾ ਚੁੱਕਿਆ ਤੇ ਸ਼ਹਿਰ ਵੱਲ ਤੁਰ ਪਏ। ਲੱਡੂ ਸੰਧੂਰ ਲੱਗਿਆ ਹੋਣ ਕਰਕੇ ਬੇਕਾਰ ਹੋ ਗਏ ਸਨ ਕਿਉਂਕਿ ਸੰਧੂਰ ਇੱਕ ਜ਼ਹਿਰ ਹੈ। ਬਚਿੱਤਰ ਢਾਬੇ ਤੇ ਅਸੀਂ ਰੋਟੀ ਖਾਂਦੇ ਸਾਂ ਕਿਉਂਕਿ ਉਹ ਵੈਸ਼ਨੂੰ ਢਾਬਾ ਸੀ ਇਸ ਲਈ ਅਸੀਂ ਇੱਕ ਬੇਕਾਰ ਜਿਹੇ ਢਾਬੇ ਤੋਂ ਟੂਣੇ ਤੋਂ ਮਿਲੇ ਆਂਡਿਆਂ ਨਾਲ ਦਾਲ ਨੂੰ ਤੜਕਾ ਲਵਾ ਕੇ ਤਿੰਨਾਂ ਨੇ ਰੋਟੀ ਖਾਧੀ। ਰਾਤ ਅਜਾਇਬ ਸਿੰਘ ਦੇ ਘਰ ਕੱਟਣੀ ਸੀ। ਉਹ ਕਹਿੰਦਾ ਕਿ ਮਾਲਕ ਮਕਾਨ ਵਹਿਮਣ ਹੈ ਜੇ ਕਿਧਰੇ ਉਨ੍ਹਾਂ ਟੂਣੇ ਵਾਲਾ ਕੁੱਜਾ ਦੇਖ ਲਿਆ ਤਾਂ ਆਪਣਾ ਸਮਾਨ ਹੀ ਨਾ ਘਰੋਂ ਬਾਹਰ ਸੁੱਟ ਦੇਣ। ਇਹੀ ਗੱਲ ਓਮ ਪ੍ਰਕਾਸ਼ ਨੇ ਕਹੀ। ਕਾਫ਼ੀ ਸੋਚ ਵਿਚਾਰ ਬਾਅਦ ਅਸੀਂ ਕੁੱਜਾ ਬਚਿੱਤਰ ਢਾਬੇ ਤੋਂ ਥੋੜਾ ਜਿਹਾ ਅੱਗੇ ਜਿੱਥੇ ਗਲੀ ਸਿੱਧੀ ਡੋਗਰ ਬਸਤੀ ਨੂੰ ਜਾਂਦੀ ਸੜਕ ਵਿਚਕਾਰ ਰੱਖ ਦਿੱਤਾ ਤਾਂ ਜੋ ਦੂਰੋਂ ਪਤਾ ਲੱਗੇ ਕਿ ਟੂਣੇ ਵਾਲਾ ਕੁੱਜਾ ਪਿਆ ਸੀ।

ਉਸ ਤੋਂ ਬਾਅਦ ਸੌਣ ਤੋਂ ਪਹਿਲਾਂ ਸਾਡੇ ਵਿੱਚ ਕਾਫ਼ੀ ਗਰਮਾ ਗਰਮ ਬਹਿਸ ਹੋ ਗਈ। ਮੈਂ ਕਹਿ ਰਿਹਾ ਸੀ ਕਿ ਸੁਬਾ ਕੁੱਜੇ ਨੂੰ ਕਿਸੇ ਨੇ ਛੇੜਨਾ ਨਹੀਂ ਅਤੇ ਨਾ ਹੀ ਉਸ ਨੂੰ ਤੋੜ ਕੇ ਕੋਈ ਗੱਡੀ ਵਾਲਾ ਲੰਘੇ। ਸਭ ਟੂਣੇ ਤੋਂ ਡਰ ਕੇ ਪਾਸੇ ਦੀ ਲੰਘਣਗੇ ਪਰ ਅਜਾਇਬ ਸਿੰਘ ਕਹਿੰਦਾ ਸੀ ਕਿ ਤੇਜ ਚਲਦੇ ਵਾਹਨ ਸੁਬਾ ਤੱਕ ਕੁੱਜਾ ਤੋੜ ਕੇ ਸਮਾਨ ਖਿਲਾਰ ਦੇਣਗੇ।

ਸਵੇਰ ਹੋਈ, ਸੁਬਾ ਤਿਆਰ ਹੋ ਕੇ ਜਦੋਂ ਅਸੀਂ ਕੁੱਜੇ ਵਾਲੇ ਥਾਂ ਪਹੁੰਚੇ ਤਾਂ ਕੁੱਜਾ ਉਵੇਂ ਦਾ ਉਵੇਂ ਪਿਆ ਸੀ ਤੇ ਬੱਸਾਂ, ਕਾਰਾਂ, ਟਰੱਕ, ਸਕੂਟਰ ਉਸ ਤੋਂ ਸੱਜੇ ਜਾਂ ਖੱਬੇ ਪਾਸੇ ਦੀ ਹੋ ਕੇ ਲੰਘ ਰਹੇ ਸਨ। ਅਸੀਂ ਕੁੱਜਾ ਚੁੱਕਿਆ, ਉੱਪਰੋਂ ਵਾਲਾ ਸਮਾਨ ਉਵੇਂ ਦਾ ਉਵੇਂ ਪਿਆ ਅਤੇ ਅੱਖਾਂ ਬਚਾ ਕੇ ਸਾਫ ਤੇ ਪਹੁੰਚਣ ਤੋਂ ਪਹਿਲਾਂ ਐੱਫ.ਸੀ.ਆਈ. ਦੇ ਦਫਤਰ ਵਿੱਚ ਪਏ ਬੈਂਚ ਥੱਲੇ ਜਿੱਥੇ ਨਕਲੀ ਜਿਹਾ ਚੁਰੱਸਤਾ ਬਣਦਾ ਸੀ ਰੱਖ ਦਿੱਤਾ। ਸਟਾਫ਼ ਆਈ ਜਾਵੇ ਤੇ ਕੁੱਜੇ ਦੁਆਲੇ ਇਕੱਠਾ ਹੋਈ ਜਾਵੇ। ਸਾਰਿਆਂ ਦੀ ਰਾਏ ਸੀ ਕਿ ਟੂਣਾ ਕੀਤਾ ਹੋਇਆ ਹੈ। ਅਖੀਰ ਇਹ ਹੋਇਆ ਕਿ ਦਫਤਰ ਲੱਗਣ ਤੋਂ ਪੰਜ ਕੁ ਮਿੰਟ ਪਹਿਲਾਂ ਤੱਕ ਦਫਤਰ ਦਾ ਸਾਰਾ ਅਮਲਾ ਕੁੱਜੇ ਦੁਆਲੇ ਇਕੱਠਾ ਹੋ ਗਿਆ। ਸੀ। ਸਾਨੂੰ ਡਰ ਸੀ ਕਿ ਕਿਤੇ ਕਿਸੇ ਨੇ ਸਾਨੂੰ ਕੁੱਜਾ ਲਈ ਆਉਂਦੇ ਜਾਂ ਰਖ਼ਦੇ ਹੋਏ ਦੇਖ ਨਾ ਲਿਆ ਹੋਵੇ ਅਤੇ ਸਾਡੇ ਖ਼ਿਲਾਫ ਅਫਸਰ ਆਉਣ ਤੇ ਸ਼ਿਕਾਇਤ ਨਾ ਹੋ ਜਾਵੇ। ਮੈਂ ਕੁੱਜੇ ਦੇ ਠੇਡਾ ਮਾਰਿਆ ਜੋ ਨਾਲ ਹੀ ਨਿੰਮ ਦੇ ਮੁੱਢ ਨਾਲ ਵੱਜਿਆ। ਕੁੱਜਾ ਟੁੱਟਣ ਨਾਲ ਸਾਰਾ ਸਮਾਨ ਖਿੱਲਰ ਗਿਆ। ਮੈਂ ਅਣਜਾਣ ਜਿਹਾ ਬਣ ਕੇ ਸਮਾਨ ਫਰੋਲਣਾ ਸ਼ੁਰੂ ਕਰ ਦਿੱਤਾ ਕਿ ਕੁੱਜੇ ਵਿੱਚ ਕੀ ਸੀ। ਸਮਾਨ ਵਿੱਚੋਂ ਨੇਲ ਪਾਲਿਸ਼ ਚੁੱਕੀ ਅਤੇ ਆਪਣੀ ਚੀਚੀ ਤੇ ਲਾ ਲਈ। ਦਿਨ ਆਮ ਵਾਂਗ ਗੁਜਰਿਆ। ਸ਼ਾਮ ਨੂੰ ਦਫਤਰੋਂ ਬਾਅਦ ਮੈਂ ਘਰ ਆ ਗਿਆ।

ਦੂਸਰੇ ਦਿਨ ਦਫਤਰ ਗਿਆ ਤਾਂ ਨਛੱਤਰ ਸਿੰਘ ਸਵੇਰੇ-ਸਵੇਰੇ ਕੁਝ ਪਰੇਸ਼ਾਨ ਦਿਖਾਈ ਦੇ ਰਿਹਾ ਸੀ। ਪੁੱਛਣ ਤੇ ਕਹਿਣ ਲੱਗਾ, "ਯਾਰ ਤੇਰੀ ਰਾਤ ਠੀਕ ਲੰਘੀ?" ਮੈਂ ਕਿਹਾ ਹਾਂ, ਕਿਉਂ ਕੀ ਗੱਲ ਹੈ? ਹੁਣ ਤੱਕ ਮੈਂ ਕੱਲ ਵਾਲੀ ਨੇਲ ਪਾਲਿਸ਼ ਭੁੱਲ ਚੁੱਕਾ ਸੀ ਅਤੇ ਇਹ ਸੋਚ ਵੀ ਨਹੀਂ ਸਕਦਾ ਸੀ ਕਿ ਨੇਲ ਪਾਲਿਸ਼ ਨਾਲ ਕੋਈ ਦੁਰਘਟਨਾ ਵੀ ਹੋ ਸਕਦੀ ਹੈ। ਨਛੱਤਰ ਸਿੰਘ ਮੈਨੂੰ ਦਫਤਰ ਵਿੱਚੋਂ ਬਾਹਰ ਲੈ ਗਿਆ ਅਤੇ ਆਪਣੇ ਨਾਲ ਪਿਛਲੀ ਰਾਤ ਵਾਪਰੀ ਦੁਰਘਟਨਾ ਸੁਣਾਉਣ ਲੱਗ ਪਿਆ।

ਉਸ ਨੇ ਆਪਣੇ ਘਰ ਵਲਗਣ ਬਣਾਉਣ ਲਈ ਇੱਟਾਂ ਢੋਈਆਂ ਹੋਈਆਂ ਸਨ। ਰਾਤ ਨੂੰ ਇੱਟਾਂ ਚੋਰੀ ਹੋਣ ਦੇ ਡਰੋਂ ਉਹ ਉੱਥੇ ਮੰਜਾ ਡਾਹ ਕੇ ਰਜਾਈ ਲੈ ਕੇ ਪੈ ਗਿਆ। ਰਾਤ ਨੂੰ ਕਿਸੇ ਚੀਜ਼ ਨੇ ਹੁਝਕੇ ਮਾਰ-ਮਾਰ ਰਜਾਈ ਖਿੱਚਣੀ ਸ਼ੁਰੂ ਕਰ ਦਿੱਤੀ। ਰਜਾਈ ਨਾ ਤਾਂ ਪੂਰੀ ਖਿੱਚੀ ਜਾ ਰਹੀ ਅਤੇ ਨਾ ਹੀ ਖਿੱਚਣੋਂ ਬੰਦ ਹੋ ਰਹੀ ਸੀ। ਬੱਸ ਹੁਝਕੇ ਲਗਾਤਾਰ ਵੱਜ ਰਹੇ ਸਨ। ਉਸ ਨੇ ਪਹਿਲਾਂ ਤਾਂ ਮਨ ਹੀ ਮਨ ਵਿੱਚ ਪਾਠ ਸੁੱਖਿਆ, ਪਰ ਹੁਝਕੇ ਨਾ ਹਟੇ। ਫਿਰ ਉਹ ਸਤਿਨਾਮ-ਸਤਿਨਾਮ ਦਾ ਪਾਠ ਕਰਨ ਲੱਗ ਪਿਆ। ਹੁਝਕੇ ਫੇਰ ਵੀ ਵੱਜਦੇ ਰਹੇ। ਫਿਰ ਵਾਰੀ ਆਈ ਦੇਵੀਆਂ ਦੀ, ਉਸ ਨੇ ਲਗਭਗ ਸਾਰੀਆਂ ਦੇਵੀਆਂ ਜਿਵੇਂ ਵੈਸ਼ਨੂ ਦੇਵੀ, ਨੈਣਾ ਦੇਵੀ, ਕਾਲੀ ਕਲਕੱਤੇ ਵਾਲੀ ਦੇ ਦਰਸ਼ਨਾਂ ਦੀ ਸੁੱਖ ਸੁੱਖੀ, ਪਰ ਰਜਾਈ ਫਿਰ ਵੀ ਖਿੱਚੀਂਦੀ ਰਹੀ। ਉਸ ਨੇ ਹਨੂੰਮਾਨ ਅਤੇ ਭੈਰੋਂ ਨੂੰ ਵੀ ਧਿਆਇਆ। ਠੰਡ ਵਿੱਚ ਵੀ ਨਛੱਤਰ ਸਿੰਘ ਰਜਾਈ ਵਿੱਚ ਵੀ ਮੁੜ੍ਹਕੋ-ਮੁੜ੍ਹਕੀ ਹੋ ਰਿਹਾ ਸੀ। ਉਸ ਨੂੰ ਲੱਗਿਆ ਕਿ ਜੋ ਪੰਗਾ ਉਸ ਨੇ ਟੂਣੇ ਵਾਲੀ ਨੇਲ ਪਾਲਸ਼ ਲਾ ਕੇ ਲਿਆ ਸੀ, ਉਹ ਅਸਰ ਦਿਖਾ ਰਿਹਾ ਹੈ। ਕੋਈ ਭੂਤ ਉਸ ਦੀ ਰਜਾਈ ਖਿੱਚ ਕੇ ਉਸ ਨੂੰ ਤੰਗ ਕਰ ਰਿਹਾ ਹੈ। ਜਦੋਂ ਕੁਝ ਸਮੇਂ ਬਾਅਦ ਵੀ ਹੁਝਕੇ ਵੱਜਣੇ ਬੰਦ ਨਾ ਹੋਏ ਤਾਂ ਉਸ ਨੇ ਭੂਤ ਤੋਂ ਰਜਾਈ ਛੁਡਾਉਣ ਵਾਸਤੇ ਜੋਰ ਦੀ ਖਿੱਚਿਆ ਪਰ ਰਜਾਈ ਖਿੱਚੀ ਨਹੀਂ ਸੀ ਜਾ ਰਹੀ। ਉਸ ਨੇ ਇੱਕ ਵਾਰ ਪੂਰਾ ਜੋਰ ਲਗਾ ਕੇ ਜਦੋਂ ਰਜਾਈ ਖਿੱਚੀ ਤਾਂ ਉਹ ਸਿਰ ਉੱਪਰ ਦੀ ਹੁੰਦੀ ਹੋਈ

...ਬਾਕੀ ਸਫ਼ਾ 39 'ਤੇ

ਖੋਜ ਖਬਰ...

## ਦਿਮਾਗੀ ਸੰਕੇਤਾਂ ਰਾਹੀਂ ਰੋਬੋਟ ਕੰਟਰੋਲ

ਸਾਰੀ ਦਿਮਾਗੀ ਤਰੰਗਾਂ ਪੈਦਾ ਕਰਕੇ-ਜਿਨ੍ਹਾਂ ਤਰੰਗਾਂ ਨੂੰ ਇੱਕ ਟੋਪੀ ਵਿੱਚ ਲੱਗੇ ਇਲੈਕਟਰੋਡ ਫੜ੍ਹ ਸਕਦੇ ਹਨ ਅਤੇ ਟੋਪੀ ਪਹਿਨਣ ਵਾਲਾ ਮਨੁੱਖ ਕੀ ਹਦਾਇਤਾਂ ਦੇ ਰਿਹਾ ਹੈ, ਸਮਝ ਸਕਦੇ ਹਨ-ਸਾਇੰਸਦਾਨ ਮਨੁੱਖ-ਨੁਮਾ ਰੋਬੋਟ ਨੂੰ ਹੁਕਮ ਦੇਣ ਵਿੱਚ ਕਾਮਯਾਬ ਹੋਏ ਹਨ ਕਿ ਰੋਬੋਟ ਕਿਸੇ ਖਾਸ ਥਾਂ ਜਾ ਕੇ ਇਲੈਕਟਰੋਡ ਲੱਗਿਆ ਵਾਲੀ ਟੋਪੀ ਪਹਿਨੇ ਮਨੁੱਖ ਦੀ ਸੋਚ ਅਨੁਸਾਰ ਸੋਚੀ ਗਈ ਚੀਜ਼ ਚੁੱਕੇ ਅਤੇ ਉਸੇ ਅਨੁਸਾਰ ਸੋਚੀ ਗਈ ਥਾਂ ਰੱਖੇ।

ਅਜੇ ਤੱਕ ਹਦਾਇਤਾਂ ਸਿਰਫ ਅੱਗੇ ਪਿੱਛੇ ਜਾਣ, ਦੋਹਾਂ ਚੀਜ਼ਾਂ ਵਿੱਚੋਂ ਇੱਕ ਚੀਜ਼ ਚੁੱਕਣ ਅਤੇ ਦੋ ਥਾਵਾਂ 'ਚੋਂ ਇੱਕ ਥਾਂ ਰੱਖਣ ਤੱਕ ਸੀਮਤ ਹਨ। ਖੋਜਕਾਰਾਂ ਨੇ ਦਿਮਾਗੀ ਹਦਾਇਤਾਂ ਅਨੁਸਾਰ ਰੋਬੋਟ ਦੇ ਕੰਮ ਕਰਨ ਵਿੱਚ 94% ਕਾਮਯਾਬੀ ਹਾਸਲ ਕਰ ਲਈ ਹੈ।

ਵਾਸ਼ਿੰਗਟਨ ਯੂਨੀਵਰਸਿਟੀ ਦੇ ਖੋਜਕਾਰ ਰਾਜੇਸ਼ ਰਾਓ ਮੁਤਾਬਕ ਇਹ ਅਸਲ ਵਿੱਚ ਧਾਰਨਾਵਾਂ ਦੇ ਸਹੀ ਹੋਣ ਦਾ ਸਬੂਤ ਹੈ। ਉਹਨਾਂ ਕਿਹਾ ਕਿ ਇਸਤੋਂ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਇੱਕ ਦਿਨ ਅਸੀਂ ਅਰਧ ਸਵੈ-ਚਾਲਕ ਰੋਬੋਟ ਬਣਾ ਸਕਾਂਗੇ ਜੋ ਅਪਾਹਜਾਂ ਲਈ ਮਦਦਗਾਰ ਸਾਬਤ ਹੋਵੇਗਾ। ਭਾਵ ਕਿ ਭਵਿੱਖ ਵਿੱਚ ਜਿਸ ਆਦਮੀ ਦੇ ਹੱਥ ਨਹੀਂ ਹੋਣਗੇ ਉਸ ਲਈ ਅਜਿਹੀ ਰੋਬੋਟਿਕ ਬਾਂਹ ਤਿਆਰ ਕੀਤੀ ਜਾ ਸਕਦੀ ਹੈ ਜੋ ਸਿਰਫ ਆਦਮੀ ਦੁਆਰੀ ਸੋਚੀ ਗਈ ਚੀਜ਼ ਉਸ ਵਾਸਤੇ ਚੁੱਕ ਸਕੇ। ਇਸ ਤਰ੍ਹਾਂ ਅਨੇਕਾਂ ਤਰ੍ਹਾਂ ਇਹ ਰੋਬੋਟ ਮਨੁੱਖ ਲਈ ਸਹਾਈ ਹੋ ਸਕਣਗੇ।

## ਤਾਰੇ ਨੂੰ ਖਾ ਰਹੀ ਬਲੈਕ ਹੋਲ

ਇਹ ਪਹਿਲੀ ਵਾਰ ਹੈ ਕਿ ਨਾਸਾ ਦੀ "ਗਲੈਕਸੀ ਐਵੋਲਿਊਸ਼ਨ ਐਕਸਪਲੋਰਰ" ਨੇ ਇੱਕ ਦਿਓ ਕੱਦ ਬਲੈਕ ਹੋਲ ਨੂੰ ਇੱਕ ਤਾਰੇ ਨੂੰ ਨਿਗਲਣ ਦੀਆਂ ਸ਼ੁਰੂ ਤੋਂ ਅੰਤ ਤੱਕ ਫੋਟੋਆਂ ਲਈ। ਕੈਲੀਫੋਰਨੀਆ ਇੰਸਟੀਚਿਊਟ ਆਫ ਟੈਕਨਾਲੋਜੀ ਦੇ ਡਾ. ਸੂਵੀ ਗੇਜ਼ਰੀ ਨੇ ਕਿਹਾ, "ਇਸ ਤਰ੍ਹਾਂ ਦੇ ਵਰਤਾਰੇ ਬਹੁਤ ਘੱਟ ਵਾਪਰਦੇ ਹਨ, ਇਸ ਲਈ ਖੁਸ਼ੀ ਵਾਲੀ ਗੱਲ ਹੈ ਕਿ ਸਾਨੂੰ ਇਸ ਵਰਤਾਰੇ ਨੂੰ ਸ਼ੁਰੂ ਤੋਂ ਅੰਤ ਤੱਕ ਅਧਿਐਨ ਕਰਨ ਦਾ ਮੌਕਾ ਮਿਲਿਆ। ਹੁਣ ਤੱਕ ਬਲੈਕ ਹੋਲ ਇੱਕ ਚੱਕਰੀ ਨੁਮਾ ਬਿਨ[illegible] ਵਾਲੀ ਗਲੈਕਸੀ ਦੇ ਕੇਂਦਰ ਤੇ ਆਰਾਮ ਨਾਲ ਪਈ ਰਹੀ ਪਰ ਜਿਉਂ ਹੀ ਇੱਕ ਤਾਰਾ ਇਸ ਸੁੱਤੀ ਹੋਈ ਬਲੈਕ ਹੋਲ ਦੇ ਨੇੜੇ ਆਇਆ, ਇਸਨੇ ਆਪਣੀ ਗੁਰੂਤਾ ਆਕਰਸ਼ਣ ਦੇ ਬਲ ਨਾਲ ਇਸਨੂੰ ਤੂੰਬਾ ਤੂੰਬਾ ਕਰ ਦਿੱਤਾ। ਇਸ ਤੂੰਬਾ ਤੂੰਬਾ ਹੋਏ ਤਾਰੇ ਦੇ ਕੁਝ ਟੁਕੜਿਆਂ ਨੂੰ ਜਿਉਂ ਹੀ ਇਸ ਦੁਆਲੇ ਘੁੰਮਾਉਟੀ ਲਾਉਣ ਤੋਂ ਬਾਅਦ ਇਸ ਵਿੱਚ [illegible] ਪਰਾ ਬੈਂਗਣੀ ਕਿਰਨਾਂ ਪੈਦਾ ਹੋਈਆਂ। ਜਿਸ ਨੂੰ ਗਲੈਕਸੀ ਐਵੋਲਿਊਸ਼ਨ ਐਕਸਪਲੋਰਰ ਟੈਲੀਸਕੋਪ ਲਭਣ ਵਿੱਚ ਕਾਮਯਾਬ [illegible] ਜਦੋਂ ਕਦੇ ਬਲੈਕ ਹੋਲ ਬਾਕੀ ਬਚੇ ਟੁਕੜਿਆਂ ਨੂੰ [illegible] ਤਾਂ ਇਸ ਵੱਲੋਂ ਆਉਂਦੀਆਂ ਪਰਾ ਬੈਂਗਣੀ ਕਿਰਨਾਂ ਨੂੰ [illegible] ਦੂਰਬੀਨ ਮੱਧਮ ਪੈਂਦਿਆਂ ਦੇਖਦੀ ਹੈ। ਡਾ. ਕਰਿਸਟੋਫਰ ਮਾਰਟਿਨ [illegible]

ਕਿਹਾ ਕਿ ਇਸ ਨਾਲ ਉਹਨਾਂ ਨੂੰ ਬਲੈਕ ਹੋਲਾਂ ਨੂੰ ਤੋਲਣ ਅਤੇ ਇਹ ਕਿ ਬਲੈਕ ਹੋਲਾਂ ਆਪਣੀਆਂ ਗਲੈਕਸੀਆਂ ਵਿੱਚ ਕਿਸ ਤਰ੍ਹਾਂ ਤਾਰੇ ਖਾਂਦੀਆਂ ਅਤੇ ਵੱਧਦੀਆਂ ਹਨ, ਨੂੰ ਸਮਝਣ ਵਿੱਚ ਮਦਦ ਮਿਲੇਗੀ।

ਕੁਝ ਬਲੈਕ ਹੋਲਾਂ ਅਰਧ ਸੁੱਤੀਆਂ ਹਨ ਅਤੇ ਕੁਝ ਜਿਆਦਾ ਐਕਟਿਵ ਹਨ। ਐਕਟਿਵ (ਚੁਕੰਨੀਆਂ) ਬਲੈਕ ਹੋਲਾਂ ਕੋਲੋਂ ਜਦੋਂ ਕੋਈ ਤਾਰਾ ਲੰਘਦਾ ਹੈ ਤਾਂ ਇਹਨਾਂ ਦਾ ਭਾਰ ਬਹੁਤ ਜਿਆਦਾ ਹੋਣ ਕਰਕੇ, ਇਹ ਆਪਣੀ ਗੁਰੂਤਾ ਖਿੱਚ ਨਾਲ ਤਾਰੇ ਨੂੰ ਚਪਟਾ ਕਰ ਦਿੰਦੀ ਹੈ ਅਤੇ ਅੰਤ ਇਸਨੂੰ ਟੁਕੜੇ ਟੁਕੜੇ ਕਰਕੇ ਨਿਗਲ ਜਾਂਦੀ ਹੈ। ਇਸਨੂੰ ਨਿਗਲਣ ਸਮੇਂ ਇਹ ਬਹੁਤ ਜਿਆਦਾ ਗਰਮ ਹੋ ਜਾਂਦਾ ਹੈ ਅਤੇ ਐਕਸ-ਰੇ ਅਤੇ ਪਰਾ-ਬੈਂਗਣੀ ਕਿਰਣਾਂ ਪੈਦਾ ਹੁੰਦੀਆਂ ਹਨ, ਜਿਨ੍ਹਾਂ ਦਾ ਅਧਿਐਨ ਕੀਤਾ ਜਾ ਸਕਦਾ ਹੈ।

ਦੇਖਿਆ ਗਿਆ ਵਰਤਾਰਾ ਉਸ ਗਲੈਕਸੀ ਵਿੱਚ ਵਾਪਰਿਆ ਹੈ ਜੋ ਸਾਡੇ ਤੋਂ 4 ਅਰਬ ਲਾਈਟ ਵਰ੍ਹੇ ਦੂਰ ਹੈ ਭਾਵ ਇਹ ਵਰਤਾਰਾ ਅੱਜ ਤੋਂ 4 ਅਰਬ ਵਰ੍ਹੇ ਪਹਿਲਾਂ ਵਾਪਰਿਆ ਪਰ ਉਸਤੋਂ ਪੈਦਾ ਹੋਈਆਂ ਕਿਰਣਾਂ ਸਾਡੇ ਕੋਲ ਹੁਣ ਪਹੁੰਚਦੀਆਂ ਹਨ।

## ਸ਼ਕਤੀ ਦਾ ਨਵਾਂ ਅਥਾਹ ਸੋਮਾ

ਸ਼ਕਤੀ ਦੇ ਅਥਾਹ ਸੋਮੇ ਵੱਲ ਇੱਕ ਹੋਰ ਕਦਮ 15 ਅਗਸਤ 2006 ਨੂੰ ਪਹਿਲੀ ਵਾਰ ਲੈਬਾਟਰੀ ਵਿੱਚ ਪਦਾਰਥ ਦੀ ਚੌਥੀ ਅਵਸਥਾ ਯਾਨੀ ਠੋਸ, ਤਰਲ ਅਤੇ ਗੈਸ ਤੋਂ ਅਲੱਗ ਅਵਸਥਾ-ਜਿਸਨੂੰ ਪਲਾਜ਼ਮਾ ਕਹਿੰਦੇ ਹਨ ਪੈਦਾ ਕੀਤੀ ਗਈ। ਇਹ ਪਲਾਜ਼ਮਾ ਐੱਚ. ਐੱਸ. ਐਕਸ ਪਲਾਜ਼ਮਾ ਮਸ਼ੀਨ ਵਿੱਚ ਪੈਦਾ ਕੀਤਾ ਗਿਆ। ਪਲਾਜ਼ਮਾ ਪਦਾਰਥ ਦੀ ਅਜਿਹੀ ਚੌਥੀ ਅਵਸਥਾ ਹੈ ਜੋ ਗੈਸ ਵਰਗੀ ਹੈ ਅਤੇ ਪਦਾਰਥ ਨੂੰ ਬਹੁਤ ਜ਼ਿਆਦਾ ਗਰਮ ਕਰਕੇ ਪੈਦਾ ਕੀਤਾ ਜਾਂਦਾ ਹੈ। ਇਸ ਅਵਸਥਾ ਵਿੱਚ ਪਦਾਰਥ ਵਿੱਚੋਂ ਬਿਜਲੀ ਲੰਘ ਸਕਦੀ ਹੈ।

ਪਲਾਜ਼ਮਾ ਦਾ ਲੈਬਟਰੀ ਵਿੱਚ ਪੈਦਾ ਕੀਤਾ ਜਾਣਾ ਅਥਾਹ ਸ਼ਕਤੀ ਪੈਦਾ ਕਰਨ ਵਾਸਤੇ ਪ੍ਰਮਾਣੀ ਅਪਘਟਨ ਵਰਤਣ ਵੱਲ ਇੱਕ ਅਹਮ ਕਦਮ ਹੈ। ਆਮ ਸਮੁੰਗੀ ਪਾਣੀ ਦੇ ਇੱਕ ਡਰੰਮ ਤੋਂ ਇਸ ਪ੍ਰਕਿਰਿਆ ਰਾਹੀਂ 300 ਡਰੰਮ ਤੇਲ ਜਿੰਨੀ ਸ਼ਕਤੀ ਪੈਦਾ ਕੀਤੀ ਜਾ ਸਕਦੀ ਹੈ।

ਵਿਸਕਾਸਿਕ-ਮੈਡੀਸਨ ਯੂਨੀਵਰਸਿਟੀ

## ਠੰਡ ਕਾਰਨ ਦੰਦ ਕਿਉਂ ਵੱਜਦੇ ਹਨ:

ਇਹ ਇੱਕ ਥਰਮੋਰੈਗੂਲੇਟਰੀ ਕਿਰਿਆ ਹੈ। ਇਸ ਦਾ ਮਤਲਬ ਹੈ ਕਿ ਜਦੋਂ ਸਰੀਰ ਦਾ ਤਾਪਮਾਨ ਇੱਕ ਨਿਸ਼ਚਿਤ ਸਤਰ ਤੱਕ ਕਾਇਮ ਰਹਿੰਦਾ ਹੈ ਜੋ 36.8c ਜਾਂ 98.4f ਦੇ ਆਸ ਪਾਸ ਹੁੰਦਾ ਹੈ। ਸਰੀਰ ਦੇ ਤਾਪਮਾਨ ਨੂੰ ਕੰਟਰੋਲ ਕਰਨ ਲਈ ਸਾਡੇ ਦਿਮਾਗ ਵਿੱਚ ਹਾਈਪੋਥੈਲੇਮਸ ਨਾਂ ਦਾ ਗਲੈਂਡ ਹੁੰਦਾ ਹੈ। ਜਦੋਂ ਤਾਪਮਾਨ ਥੱਲੇ ਡਿੱਗਦਾ ਹੈ ਤਾਂ ਇਸ ਗਲੈਂਡ ਦੀ ਕਾਰਜਸ਼ੀਲਤਾ ਵਧ ਜਾਂਦੀ ਹੈ ਅਤੇ ਸਰੀਰ ਵਿੱਚ ਕੰਬਣ ਦੇ ਨਾਲ ਨਾਲ ਨੋਰਪਾਈਨੇਫਰਿਨ ਅਤੇ ਐਪਨੇਫਰਿਨ ਆਦਿ ਰਸਾਇਣਾਂ ਦੀ ਪ੍ਰਕਿਰਿਆ ਵੀ ਵੱਧਦੀ ਹੈ। ਜਿਸ ਨਾਲ ਸਰੀਰ ਦੇ ਪੱਠੇ ਪ੍ਰਭਾਵਿਤ ਹੁੰਦੇ ਹਨ ਅਤੇ ਜਿਨ੍ਹਾਂ ਦੇ ਹਿੱਲਣ ਨਾਲ ਸਰੀਰ ਨੂੰ ਕੰਬਣੀ ਅਤੇ ਦੰਦਾਂ ਦਾ ਵੱਜਣਾ ਸ਼ੁਰੂ ਹੋ ਜਾਂਦਾ ਹੈ।

ਪੇਸ਼ਕਸ਼-ਸੁਰਜੀਤ ਦਲ ਸਿੰਘ ਵਾਲਾ



ਖਬਰ ਹੈ ਕਿ...

## ਮੌਲਵੀਆਂ ਵਲੋਂ ਪੈਸੇ ਲੈ ਕੇ ਫਤਵੇ ਜਾਰੀ ਕਰਨ ਦਾ ਪਰਦਾ ਫਾਸ਼

### ਮੁਸਲਿਮ ਭਾਈਚਾਰੇ ਵਿੱਚ ਮੌਲਵੀਆਂ ਖਿਲਾਫ ਰੋਹ

ਪੀ.ਟੀ.ਆਈ. ਨਵੀਂ ਦਿੱਲੀ (17 ਸਤੰਬਰ) ਇੱਕ ਟੀ.ਵੀ. ਚੈਨਲ ਵਲੋਂ ਇਹ ਦਿਖਾਏ ਜਾਣ 'ਤੇ ਕਿ ਨਵੀਂ ਦਿੱਲੀ ਤੇ ਉੱਤਰ ਪ੍ਰਦੇਸ਼ ਦੇ ਕੁਝ ਮੌਲਵੀ ਪੈਸੇ ਲੈ ਕੇ ਫਤਵੇ ਜਾਰੀ ਕਰਦੇ ਹਨ, ਦੀ ਮੁਸਲਿਮ ਆਗੂਆਂ ਨੇ ਭਰਪੂਰ ਨਿੰਦਾ ਕੀਤੀ ਹੈ। ਮੇਰਠ ਵਿੱਚ ਇੱਕ ਮਦਰੱਸੇ ਦੇ ਵਿਦਿਆਰਥੀਆਂ ਨੇ ਰੋਸ ਮੁਜਾਹਰਾ ਕੀਤਾ। ਸਟਾਰ ਨਿਊਜ਼ ਚੈਨਲ ਨੇ ਕੋਬਰਾ ਪੋਸਟ ਨਾਲ ਸਾਂਝਾ ਮੀਟਿੰਗ ਓਪਰੇਸ਼ਨ ਕੀਤਾ। ਇਸ ਵਿੱਚ ਦਿਖਾਇਆ ਕਿ ਕਿਵੇਂ ਮੌਲਵੀ ਪੈਸੇ ਫੜ੍ਹ ਕੇ ਵੱਖ ਵੱਖ ਫਤਵੇ ਤਿਆਰ ਕਰ ਰਹੇ ਹਨ। ਇਨ੍ਹਾਂ ਫਤਵਿਆਂ ਅਨੁਸਾਰ ਮੁਸਲਮਾਨਾਂ ਲਈ ਕਰੈਡਿਟ ਕਾਰਡ, ਕੈਮਰੇ ਵਾਲੇ ਫੋਨ, ਫਿਲਮਾਂ ਵਿੱਚ ਅਦਾਕਾਰੀ ਤੇ ਟੈਲੀਵਿਜ਼ਨ ਦੇਖਣ ਦੀ ਮਨਾਹੀ ਹੈ। ਦਿੱਲੀ ਆਧਾਰਿਤ ਇਸਲਾਮਿਕ ਅਕਾਦਮੀ ਦੇ ਇੱਕ ਅਧਿਕਾਰੀ ਮੌਲਵੀ ਅਹਿਮਦ ਨਾਦਰ ਅਲ ਕਾਸਮੀ ਇੱਕ ਫਤਵਾ ਜਾਰੀ ਕਰਨ ਲਈ 50 ਹਜਾਰ ਰੁਪਏ ਫੜ ਰਿਹਾ ਹੈ। ਮੇਰਠ ਦਾ ਇੱਕ ਮੌਲਵੀ ਮੌਲਾਨਾ ਇਮਰਾਨ ਪੰਜ ਫਤਵੇ ਜਾਰੀ ਕਰਨ ਲਈ ਪੰਜਾਹ ਹਜਾਰ ਰੁਪਏ ਮੰਗ ਰਿਹਾ ਹੈ। ਉਹ ਮੁਸਲਮਾਨਾਂ ਵਲੋਂ ਚਲਾਈਆਂ ਜਾ ਰਹੀਆਂ ਸੰਸਥਾਵਾਂ ਵਿੱਚ ਲੜਕੀਆਂ ਦੇ ਜੀਨ ਪਹਿਨਣ ਅਤੇ ਮਦਰਸਿਆਂ ਵਿੱਚ ਅੰਗਰੇਜ਼ੀ ਪੜ੍ਹਾਉਣ ਖਿਲਾਫ਼ ਫਤਵੇ ਜ਼ਾਰੀ ਕਰਨ ਲਈ ਵੀ ਰਜ਼ਾਮੰਦ ਹੋ ਗਿਆ ਸੀ। ਇਸੇ ਦੌਰਾਨ ਇਸਲਾਮਿਕ ਫਿਕਹ ਅਕਾਦਮੀ ਦੇ ਜਨਰਲ ਸਕੱਤਰ ਮੌਲਾਨਾ ਖਾਲਿਦ ਸੈਫ ਉੱਲਾ ਰਹਿਮਾਨੀ ਨੇ ਇਸ ਘਟਨਾ 'ਤੇ ਦੁੱਖ ਪ੍ਰਗਟ ਕਰਦਿਆਂ ਦੱਸਿਆ ਕਿ ਜਾਂਚ ਦੇ ਆਦੇਸ਼ ਦੇ ਦਿੱਤੇ ਗਏ ਹਨ।

ਪੰਜਾਬੀ ਟ੍ਰਿਬਿਊਨ

## ਪੁਰੀ ਮੰਦਰ ਵਿੱਚ ਭਗਦੜ ਕਾਰਨ 4 ਸ਼ਰਧਾਲੂ ਹਲਾਕ

### ਉੜੀਸਾ ਦੇ ਕਾਨੂੰਨ ਮੰਤਰੀ ਵਲੋਂ ਅਦਾਲਤੀ ਜਾਂਚ ਦੇ ਹੁਕਮ

ਪੁਰੀ (4 ਨਵੰਬਰ) ਬਾਹਰਵੀਂ ਸਦੀ ਦੇ ਸ਼੍ਰੀ ਜਗਨਨਾਥ ਮੰਦਰ ਵਿਖੇ ਅੱਜ ਮੱਚੀ ਭਗਦੜ ਕਾਰਨ ਤਿੰਨ ਇਸਤਰੀਆਂ ਸਮੇਤ ਚਾਰ ਵਿਅਕਤੀਆਂ ਦੀ ਮੌਤ ਹੋ ਗਈ ਜਦੋਂ ਕਿ 20 ਸ਼ਰਧਾਲੂ ਜ਼ਖਮੀ ਹੋ ਗਏ। ਉੜੀਸਾ ਸਰਕਾਰ ਨੇ ਇਸ ਘਟਨਾ ਦੀ ਅਦਾਲਤੀ ਜਾਂਚ ਦੇ ਹੁਕਮ ਦੇ ਦਿੱਤੇ ਹਨ। ਇਹ ਭਗਦੜ ਉਸ ਸਮੇਂ ਮਚੀ ਜਦੋਂ ਸਵੇਰੇ ਮੰਦਰ ਕੇ ਕਿਵਾੜ ਖੁਲ੍ਹੇ ਤੇ ਬਾਹਰ ਉਡੀਕ ਕਰ ਰਹੇ ਸ਼ਰਧਾਲੂ ਮੰਦਰ ਵੱਲ ਤੁਰ ਪਏ। ਉਸ ਵੇਲੇ ਮੰਦਰ ਦੇ ਅੰਦਰ ਮੰਗਲਾ ਆਰਤੀ ਚੱਲ ਰਹੀ ਸੀ ਅਤੇ ਸ਼ਰਧਾਲੂ ਇਸ ਆਰਤੀ ਵਿੱਚ ਆਪਣੀ ਹਾਜ਼ਰੀ ਲਗਵਾਉਣੀ ਚਾਹੁੰਦੇ ਸਨ। ਸਰਕਾਰੀ ਸੂਤਰਾਂ ਨੇ ਦੱਸਿਆ ਕਿ ਭਗਦੜ ਵਿੱਚ ਮਰਨ ਵਾਲਿਆਂ 'ਚ ਤਿੰਨ ਬਜ਼ੁਰਗ ਇਸਤਰੀ ਤੇ ਇੱਕ ਬਜ਼ੁਰਗ ਪੁਰਸ਼ ਸ਼ਾਮਲ ਹਨ। ਮ੍ਰਿਤਕ ਇਸਤਰੀਆਂ ਦੀ ਪਛਾਣ ਬਸੰਤ ਨਾਇਕ, ਸਰੋਜਿਨੀ ਪਾਂਡਾ ਅਤੇ ਸ਼ਾਂਤੀ ਰਥ ਵਲੋਂ ਹੋਈ ਹੈ। ਜ਼ਖਮੀਆਂ ਨੂੰ ਫੌਰੀ ਤੌਰ ਤੇ ਜ਼ਿਲਾ ਹਸਪਤਾਲ ਵਿੱਚ ਦਾਖਲ ਕਰਾਇਆ ਗਿਆ ਜਿੱਥੇ ਦੋ ਸ਼ਰਧਾਲੂਆਂ ਦੀ ਹਾਲਤ ਗੰਭੀਰ ਦੱਸੀ ਜਾ ਰਹੀ ਹੈ। ਦੇਵੀ ਦੇ ਦਰਸ਼ਨਾਂ ਲਈ ਸ਼ਰਧਾਲੂ ਸਵੇਰ ਤੋਂ ਹੀ ਇਕੱਠੇ ਹੋਏ ਸਨ। ਮੰਦਰ ਦੇ ਮੁੱਖ ਪ੍ਰਸ਼ਾਸਕ ਸੁਰੇਸ਼ ਮਹਾਪਾਤਰ ਨੇ ਦੱਸਿਆ ਕਿ ਮੰਦਰ ਦਾ ਦਰਵਾਜਾ ਖੁੱਲਦਿਆਂ ਹੀ ਸ਼ਰਧਾਲੂ ਅੱਗੇ ਵੱਧ ਗਏ। ਇੱਕ ਦੂਜੇ ਤੋਂ ਅੱਗੇ ਲੰਘਣ ਦੇ ਯਤਨ ਵਿੱਚ ਲੋਕ ਡਿੱਗਣ ਲੱਗ ਪਏ। ਕਾਨੂੰਨ ਮੰਤਰੀ ਵਿਸ਼ਵਾਸ ਭੂਸ਼ਨ ਹਰੀਚੰਦਨ ਨੇ ਇਸ ਘਟਨਾ ਦੀ ਅਦਾਲਤੀ ਜਾਂਚ ਦੇ ਹੁਕਮ ਦਿੱਤੇ ਹਨ। ਉੜੀਸਾ ਹਾਈ ਕੋਰਟ ਦੇ ਇੱਕ ਜੱਜ ਇਹ ਜਾਂਚ ਕਰਨਗੇ। ਮ੍ਰਿਤਕਾਂ ਦੇ ਪਰਿਵਾਰਾਂ ਨੂੰ ਇੱਕ ਇੱਕ ਲੱਖ ਰੁਪਏ ਦੀ ਮਦਦ ਦੇਣ ਦਾ ਐਲਾਨ ਕਰ ਦਿੱਤਾ ਹੈ। ਜ਼ਖਮੀਆਂ ਦਾ ਇਲਾਜ ਸਰਕਾਰੀ ਹਸਪਤਾਲ ਵਿੱਚ ਮੁਫ਼ਤ ਕੀਤਾ ਜਾਵੇਗਾ। ਸ਼੍ਰੀ ਮਹਾਪਾਤਰ ਨੇ ਮੰਨਿਆ ਕਿ ਮੰਦਰ ਦੇ ਪ੍ਰਬੰਧਕ ਇਸ ਕਿਸਮ ਦੀ ਸਥਿਤੀ ਦਾ ਟਾਕਰਾ ਕਰਨ ਲਈ ਤਿਆਰ ਨਹੀਂ ਸਨ। ਅਸੀਂ ਸੋਚਿਆ ਹੀ ਨਹੀਂ ਸੀ ਕਿ ਸ਼ਰਧਾਲੂ ਏਨੀ ਵੱਡੀ ਗਿਣਤੀ ਵਿੱਚ ਆ ਜਾਣਗੇ ਕਿਉਂਕਿ ਮੰਗਲਾ ਆਰਤੀ ਵੇਲੇ ਆਮ ਤੌਰ 'ਤੇ ਸ਼ਰਧਾਲੂਆਂ ਦੀ ਗਿਣਤੀ ਘੱਟ ਹੀ ਹੁੰਦੀ ਹੈ।

ਪੰਜਾਬੀ ਟ੍ਰਿਬਿਊਨ

## 'ਦੇਵਤੇ' ਨੂੰ ਮਨਾਉਣ ਦਾ ਯਤਨ ਨਾਕਾਮ

### ਕਰਚਾਮ-ਵਾਂਗਤੂ ਪਣ ਬਿਜਲੀ ਪ੍ਰਾਜੈਕਟ ਦਾ ਰੇੜਕਾ

ਕੁਲਵਿੰਦਰ ਸੰਧੂ, ਰਿਕਾਂਗ ਪੀਓ (8 ਦਸੰਬਰ) ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਵੀਰਭੱਦਰ ਸਿੰਘ ਦਾ ਦੂਤ ਵਿਧਾਇਕ ਜਗਤ ਸਿੰਘ ਨੇਗੀ ਵਿਵਾਦਗ੍ਰਸਟ 1000 ਮੈਗਾਵਾਟ ਦੇ ਕਰਚਾਮ ਵਾਂਗਤੂ ਪਣ ਬਿਜਲੀ ਪ੍ਰਾਜੈਕਟ ਖਿਲਾਫ ਕਬਇਲੀ ਲੋਕਾਂ ਨੂੰ ਆਪਣਾ ਅੰਦੋਲਨ ਵਾਪਸ ਲੈਣ ਲਈ ਮਨਾਉਣ 'ਚ ਸਫਲ ਨਹੀਂ ਹੋ ਸਕੇ। ਕਬਾਇਲੀ ਭਾਈਚਾਰੇ 'ਚ ਫੈਲੇ ਰੋਸ ਕਾਰਨ ਜੇ.ਟੀ. ਕਰਚਾਮ ਹਾਈਡਰੋ ਕਾਰਪੋਰੇਸ਼ਨ ਲਿਮਟਿਡ ਅਧਿਕਾਰੀਆਂ ਨੂੰ ਇਸ ਮੈਗਾ ਪ੍ਰਾਜੈਕਟ ਉਪਰ ਕੰਮ ਰੋਕਣ ਪੈ ਗਿਆ ਹੈ। ਜ਼ਿਕਰਯੋਗ ਹੈ ਕਿ ਸਤਲੁਜ ਦਰਿਆ ਉੱਪਰ ਲਗਾਏ ਜਾ ਰਹੇ ਪ੍ਰਾਈਵੇਟ ਖੇਤਰ ਦੇ ਇਸ ਸਭ ਤੋਂ ਵੱਡੇ ਪ੍ਰਾਜੈਕਟ ਦੀ ਮਾਰ ਹੇਠ ਆਏ ਪਿੰਡ ਚਗਾਉਂ ਦੇ ਕਬਾਇਲੀ 'ਰਹਿਬਰ ਮਹੇਸ਼ਵਰ ਦੇਵਤਾ' ਖੁੱਲਮ ਖੁੱਲ੍ਹਾ ਇਸ ਪ੍ਰਾਜੈਕਟ ਦੇ ਵਿਰੁੱਧ ਉੱਠ ਖੜ੍ਹੇ ਹੋਏ ਹਨ।

## ਭਗੌੜੇ ਬਾਬੇ ਖਿਲਾਫ ਇੱਕ ਹੋਰ ਕੇਸ ਦਰਜ

ਵਰਿੰਦਰ ਵਾਲੀਆ ਅਤੇ ਚੰਦਰ ਪ੍ਰਕਾਸ਼ ਟੀ.ਐਨ.ਐਸ. ਅੰਮ੍ਰਿਤਸਰ/ਪਟਿਆਲਾ (ਸਤੰਬਰ 8) ਕਾਰ ਸੇਵਾ ਵਾਲੇ ਭਗੌੜੇ ਬਾਬਾ ਅਮਰੀਕ ਸਿੰਘ ਅੱਜ ਹੋਰ ਰੇੜਕੇ ਵਿੱਚ ਫਸ ਗਏ ਜਦੋਂ ਕਿ ਪਟਿਆਲਾ ਪੁਲਿਸ ਨੇ ਪੰਜਾਬ ਦੇ ਕਈ ਥਾਵਾਂ ਵਿੱਚ ਜਮੀਨ ਖਰੀਦਣ ਦੇ ਦਸਤਾਵੇਜ ਅਤੇ ਦੋਸ਼ੀਆਂ ਦੇ ਨਾਮ ਬੈਂਕਾਂ ਵਿਚਲੇ ਖਾਤਿਆਂ ਦੇ ਕਾਗਜਾਤ ਹੱਥ ਲੱਗੇ। ਕਥਿਤ ਤੌਰ ਤੇ ਕਰੋੜਾਂ ਹੀ ਰੁਪਏ ਦੇ ਗਬਨ ਬਾਅਦ ਉਹ ਤਰਨਤਾਰਨ ਦੇ ਡੇਰਾ ਬਾਬਾ ਜਗਤਾਰ ਸਿੰਘ ਤੋਂ 8 ਜੁਲਾਈ ਤੋਂ ਖਿਸਕ ਕੇ ਰੁਪੋਸ਼ ਹੋ ਗਿਆ ਸੀ। ਪਰਚੇ ਤੋਂ ਪਤਾ ਲਗਦਾ ਹੈ ਕਿ ਬਾਬਾ ਬਹੁਤ ਹੀ ਗਰੀਬ ਪਰਿਵਾਰ ਨਾਲ ਸਬੰਧ ਰੱਖਦਾ ਸੀ। ਕਥਿਤ ਦੋਸ਼ੀ ਨੇ ਸਵਰਨ ਮੰਦਿਰ ਦੇ ਪਵਿੱਤਰ ਤਲਾਬ ਦੀ ਕਾਰ ਸੇਵਾ ਅਤੇ ਦਰਬਾਰ ਸਾਹਿਬ ਦੇ ਉੱਪਰ ਸੋਨਾ ਚੜਾਉਣ ਆਦਿ ਦੇ ਕੰਮ ਦੀ ਨਿਗਾਰਨੀ ਕੀਤੀ ਸੀ। ਬਾਬਾ ਕਈ ਮੁਲਕਾਂ ਦੀ ਯਾਤਰਾ ਦੌਰਾਨ ਦਾਨ ਇਕੱਠਾ ਕਰ ਚੁੱਕਿਆ ਹੈ।

ਅੰਗਰੇਜ਼ੀ ਟ੍ਰਿਬਿਊਨ

# ਲੰਡਨ ਦੇ ਭੂਤ

ਹਰਿੰਦਰ ਲਾਲੀ ਐਡਵੋਕੇਟ

ਲੰਡਨ ਦੇ ਮਸ਼ਹੂਰ ਇਲਾਕੇ 'ਡੈਗਨਮ' ਦੇ ਸਭ ਤੋਂ ਮਹਿੰਗੇ ਏਰੀਏ ਵਿਚ ਪੰਜਾਬ ਤੋਂ ਗਏ ਇਕ ਵਿਅਕਤੀ ਦਾ ਬਹੁਤ ਮਕਬੂਲ ਰੈਸਟੋਰੈਂਟ ਹੈ ਜਿੱਥੇ ਪਿਛਲੇ ਲੰਮੇ ਸਮੇਂ ਤੋਂ ਢੋਲਕੀਆਂ-ਛੈਣਿਆਂ ਵਾਲੇ ਭੂਤ ਫਿਰਦੇ ਹੋਣ ਦਾ ਬਹੁਤ ਡਰ ਪਾਇਆ ਜਾ ਰਿਹਾ ਸੀ। ਅੱਧੀ ਰਾਤ ਤੋਂ ਬਾਅਦ ਹੇਠਲੀ ਮੰਜ਼ਿਲ ਵਿਚੋਂ ਢੋਲਕੀਆਂ-ਛੈਣਿਆਂ ਦੀਆਂ ਆਵਾਜ਼ਾਂ ਸੁਣਨ ਦੀ ਗੱਲ ਕੀਤੀ ਜਾਂਦੀ ਸੀ, ਮੋਬਾਇਲ ਫ਼ੋਨ ਆਪਣੇ ਆਪ ਹੀ ਔਨ ਹੋ ਜਾਂਦੇ ਸੀ ਤੇ ਉਸ ਫੋਨ ਵਿਚੋਂ ਭੂਤਾਂ-ਪ੍ਰੇਤਾਂ ਦੀਆਂ ਡਰਾਉਣੀਆਂ ਆਵਾਜ਼ਾਂ ਸੁਣੀਆਂ ਗਈਆਂ ਸਨ, ਨਾਲ ਲਗਦੇ ਮੁਰਦਾ ਘਰ ਵਿਚੋਂ ਭੂਤਾਂ ਆਦਿ ਵੱਲੋਂ ਸੁਤੇ ਪਏ ਬੰਦਿਆਂ ਨੂੰ ਹੀ ਦੱਬ ਲੈਣਾ, ਸੁੱਤੇ ਪਿਆਂ ਨੂੰ ਕਿਸੇ ਓਪਰੀ ਸ਼ੈਅ ਵੱਲੋਂ ਧੱਕਾ ਦੇ ਕੇ ਮੰਜੇ ਤੋਂ ਹੇਠਾਂ ਸੁੱਟ ਦੇਣਾ ਜਾਂ ਭਾਂਡੇ-ਖਿੜਕੀਆਂ ਆਦਿ ਦੇ ਖੜਕਣ ਦੀਆਂ ਆਵਾਜ਼ਾਂ ਸੁਣਨ ਦੇ ਕਿਸੇ ਪ੍ਰਚਲਿਤ ਸਨ।

**ਪੜਤਾਲ :** ਉਕਤ ਰੈਸਟੋਰੈਂਟ ਚਾਰ ਮੰਜ਼ਿਲਾ ਇਮਾਰਤ ਵਿਚ ਸੀ, ਹੇਠਾਂ ਰਿਸੈਪਸ਼ਨ, ਕਿਚਨ, ਕਾਉਊਂਟਰ, ਕੋਲਡ ਸਟੋਰ, ਪਿਛਲੇ ਜਾਣ ਲਈ ਛੋਟਾ ਦਰਵਾਜਾ, ਦੂਸਰੀ ਮੰਜ਼ਿਲ ਵਿਚ ਕਾਫੀ ਵੱਡਾ ਖੁੱਲ੍ਹਾ ਵਿਹੜਾ (ਛੱਤ ਉੱਪਰਲਾ), ਦੂਜੀ ਮੰਜ਼ਿਲ 'ਤੇ ਸਟੋਰ ਜਿਸ ਨੂੰ ਨਾਲ ਲਗਦੇ ਮੁਰਦਾ ਘਰ (ਜਿਸ ਵਿਚ ਅੰਤਿਮ ਸੰਸਕਾਰ ਆਉਣ ਦੀ ਤਾਰੀਖ ਤੱਕ ਮੁਰਦੇ ਨੂੰ ਕਈ-ਕਈ ਦਿਨ ਜਾਂ ਕਈ-ਕਈ ਹਫਤੇ ਵੀ ਅਕਸਰ ਹੀ ਰੱਖਿਆ ਜਾਂਦਾ ਸੀ) ਦੇ ਬਿਲਕੁਲ ਨਾਲ ਲਗਦੀਆਂ ਪਿਛਵਾੜਿਓਂ ਚੜ੍ਹਦੀਆਂ ਪੌੜੀਆਂ ਅਤੇ ਤੀਸਰੀ ਮੰਜ਼ਿਲ ਵਿਚ ਵੀ ਸਟੋਰ ਵਾਲੇ ਕਮਰੇ ਅਤੇ ਚੌਥੀ ਮੰਜ਼ਿਲ ਵਿਚਲੇ 4-5 ਕਮਰਿਆਂ ਵਿਚ ਉੱਥੇ ਕੰਮ ਕਰਨ ਵਾਲਾ ਸਟਾਫ਼ ਰਹਿੰਦਾ ਸੀ ਜਿਨ੍ਹਾਂ ਵਿਚ ਇਕ ਵਰਕਰ ਸਮੇਤ ਪਰਿਵਾਰ, ਦੋ ਨਿਪਾਲੀ, ਦੋ ਮੁੰਬਈ ਦੇ, ਦੋ ਪੰਜਾਬੀ ਨੌਜਵਾਨ ਅਤੇ ਇਕ ਦਿੱਲੀ ਦਾ ਮੁੰਡਾ ਰਹਿੰਦੇ ਹਨ ਜਦੋਂ ਕਿ ਇਕ ਸ਼ਾਦੀ-ਸ਼ੁਦਾ ਨੌਜੁਆਨ ਲੜਕੀ ਅਤੇ ਇਕ ਹੋਰ ਨੌਜਵਾਨ ਕਿਤੇ ਬਾਹਰ ਆਪੋ-ਆਪਣੇ ਫਲੈਟਾਂ ਵਿੱਚ ਰਹਿੰਦੇ ਹਨ ਜੋ ਸਵੇਰ ਵੇਲੇ ਕੰਮ 'ਤੇ ਆਉਂਦੇ ਹਨ ਤੇ ਸ਼ਾਮ ਨੂੰ ਵਾਪਸ ਚਲੇ ਜਾਂਦੇ ਹਨ।

ਸਾਡੀ ਟੀਮ ਵਿਚ ਸਾਥੀ ਲਵਕੇਸ਼ (ਵਾਲਸਾਲ), ਭਗਵੰਤ (ਵੈਸਟ ਬਰਾਮਿਚ), ਨਵਦੀਪ (ਲੈਸਟਰ) ਅਤੇ ਮੈਂ ਸ਼ਾਮਿਲ ਸੀ। ਸਾਰੀ ਇਮਾਰਤ ਦੀ ਬਾਰੀਕੀ ਨਾਲ ਛਾਣ-ਬੀਣ ਕਰਕੇ ਮਿਊਜ਼ਿਕ ਸਿਸਟਮ, ਕਾਲ ਬੈੱਲ ਸਿਸਟਮ, ਬਿਜਲੀ ਸਪਲਾਈ, ਗੈਸ ਸਪਲਾਈ ਵਾਲੀ ਪਾਈਪ ਲਾਈਨ, ਟੈਲੀਫੋਨ ਲਾਈਨਾਂ, ਕੇਬਲ ਟੀ. ਵੀ. ਲਾਈਨਾਂ ਆਦਿ ਦੇ ਨੈਟਵਰਕ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਗਈ। ਸਾਰੇ ਸਟਾਫ ਦੀ ਸਾਂਝੀ ਅਤੇ ਇਕੱਲੇ-ਇਕੱਲੇ ਦੀ ਇੰਟਰਵਿਊ ਲਈ ਗਈ। ਇਹ ਕਰੀਬ 4-5 ਘੰਟੇ ਪੜਤਾਲ ਕੀਤੀ ਗਈ ਜੋ ਇਸ ਪ੍ਰਕਾਰ ਰਹੀ: ਇਸ ਇਮਾਰਤ ਦੇ ਬਿਲਡਰਾਂ ਨੇ, ਜੋ ਇੰਡੀਅਨ ਬੰਦੇ ਸਨ, ਇਹ ਝੂਠੀ ਗੱਲ ਫੈਲਾਈ ਸੀ ਕਿ ਨਾਲ ਲਗਦੇ ਮੁਰਦਾ ਘਰ ਵਿਚੋਂ ਅੱਧੀ ਰਾਤ ਨੂੰ ਭੂਤ-ਪ੍ਰੇਤ ਆਉਂਦੇ ਰਹਿੰਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਨੇ ਖੁਦ ਵੇਖਿਆ ਹੈ। ਪੜਤਾਲ ਦੌਰਾਨ ਇਹ ਗੱਲਾਂ ਮਾਤਰ ਟੋਟਕੇ ਹੀ ਨਿਕਲੀਆਂ ਜਦੋਂ ਕਿ ਉਦੋਂ ਤੋਂ ਹੀ ਇਹ ਗੱਲਾਂ ਰੈਸਟੋਰੈਂਟ ਦੇ ਪੁਰਾਣੇ ਕਰਮਚਾਰੀਆਂ ਦੇ ਮੂੰਹੋਂ ਨਵੇਂ ਕਰਮਚਾਰੀਆਂ ਤੱਕ ਪਹੁੰਚਦੀਆਂ ਚਲੀਆਂ ਆ ਰਹੀਆਂ ਸਨ ਜਿਸ ਕਾਰਣ ਉੱਥੇ ਲਗਾਤਾਰ ਦਹਿਸ਼ਤ ਵਾਲਾ ਮਹੌਲ ਬਣਿਆ ਰਿਹਾ ਸੀ। ਢੋਲਕੀਆਂ-ਛੈਣੇ ਵੱਜਣ ਦੀਆਂ ਆਵਾਜ਼ਾਂ ਵਾਲੀ ਗੱਲ ਵੀ ਮਨੋਭਰਮ ਅਤੇ ਕੁਝ ਸੁਣੀਆਂ-ਸੁਣਾਈਆਂ ਗੱਲਾਂ ਦੇ ਅਧਾਰ 'ਤੇ ਫੈਲੀਆਂ ਹੀ ਨਿਕਲੀਆਂ। ਕਿਸੇ ਨੇ ਵੀ ਕਿਸੇ ਭੂਤ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਸੀ ਵੇਖਿਆ ਅਤੇ ਨਾ ਹੀ ਕਿਸੇ ਨੇ ਆਪਣੇ ਕੰਨਾਂ ਨਾਲ ਕੋਈ ਢੋਲਕੀਆਂ-ਛੈਣਿਆਂ ਦੀ ਆਵਾਜ਼ ਹੀ ਸੁਣੀ ਸੀ। ਫੋਨ ਵੀ ਆਪਣੇ ਆਪ ਹੀ ਔਨ ਨਹੀਂ ਸੀ ਹੋਇਆ ਬਲਕਿ ਉੱਥੇ ਕੰਮ ਕਰਨ ਵਾਲਿਆਂ ਵਿਚੋਂ ਇਕ ਹੁਸ਼ਿਆਰ ਲੜਕੇ ਨੇ ਬਾਜ਼ਾਰ ਵਿਚੋਂ ਇਕ ਵਾਕੀ-ਟਾਕੀ ਸਿਸਟਮ ਲਿਆ ਕੇ ਰਾਤ ਨੂੰ ਸੌਣ ਲੱਗੇ ਬਿਨਾਂ ਕਿਸੇ ਨੂੰ ਦੱਸਿਆਂ ਇਕ ਹਿੱਸਾ ਹੇਠਲੀ ਮੰਜ਼ਿਲ ਵਿਚ ਫਰਿੱਜ਼ਾਂ ਆਦਿ ਕੋਲ ਔਨ ਕਰਕੇ ਰੱਖ ਦਿਤਾ ਅਤੇ ਦੂਸਰਾ ਹਿੱਸਾ ਉੱਪਰ ਸੌਣ ਵਾਲਿਆਂ ਕਮਰਿਆਂ ਦੀ ਲਾਬੀ ਵਿਚ ਰੱਖ ਕੇ ਉੱਪਰ ਹਲਕਾ ਜਿਹਾ ਕੱਪੜਾ ਰੱਖ ਦਿੱਤਾ, ਜਦੋਂ ਸਵੇਰ ਵੇਲੇ ਇਕ ਵਰਕਰ ਦੀ ਪਤਨੀ ਉੱਥੋਂ ਦੀ ਲੰਘਣ ਲੱਗੀ ਤਾਂ ਉਸਨੂੰ ਸਾਂ-ਸਾਂ ਦੀਆਂ ਕਈ ਪ੍ਰਕਾਰ ਦੀਆਂ ਆਵਾਜ਼ਾਂ ਸੁਣਨ ਲੱਗ ਪਈਆਂ ਪ੍ਰੰਤੂ ਉਸਨੂੰ ਇਹ ਨਹੀਂ ਪਤਾ ਲੱਗਿਆ ਕਿ ਉਹ ਆਵਾਜ਼ਾਂ ਕਿੱਥੋਂ ਆ ਰਹੀਆਂ ਹਨ ਕਿਉਂਕਿ ਉੱਥੇ ਕਾਫੀ ਸਮੇਂ ਤੋਂ ਭੂਤਾਂ-ਪ੍ਰੇਤਾਂ ਦੀਆਂ ਗੱਲਾਂ ਆਮ ਚੱਲਣ ਕਰਕੇ ਡਰ ਵਾਲਾ ਵਾਤਾਵਰਣ ਬਣਿਆ ਹੋਇਆ ਸੀ ਜਿਸ ਕਾਰਣ ਉਹ ਬਹੁਤ ਡਰ ਗਈ ਅਤੇ ਉਸਨੇ ਵੀ ਉਨ੍ਹਾਂ ਆਵਾਜ਼ਾਂ ਨੂੰ ਭੂਤਾਂ-ਪ੍ਰੇਤਾਂ ਦੀਆਂ ਅਵਾਜ਼ਾਂ ਹੀ ਸਮਝ ਲਿਆ ਅਤੇ ਚੀਕਾਂ ਮਾਰਨ ਲੱਗ ਪਈ ਜਦੋਂ ਕਿ ਉਸ ਵਿਚਲੀਆਂ ਆਵਾਜ਼ਾਂ ਵਾਕੀ-ਟਾਕੀ ਦੇ ਹੇਠਲੇ ਹੱਸੇ ਵੱਲੋਂ ਫਰਿੱਜ਼ਾਂ ਦੇ ਕੰਮਪਰੈਸ਼ਰਾਂ ਅਤੇ ਗਿਲੇ ਸਿਸਟਮ ਵਿਚੋਂ ਨਿਕਲਦੀਆਂ ਸਾਂ-ਸਾਂ ਦੀਆਂ ਆਵਾਜ਼ਾਂ ਨੂੰ ਕੈਚ ਕਰਕੇ ਵਾਕੀ-ਟਾਕੀ ਦੇ ਉੱਪਰਲੇ ਹਿੱਸੇ ਵਿਚ ਪਹੁੰਚਾਈਆਂ ਜਾਂਦੀਆਂ ਸਨ ਜਿਨ੍ਹਾਂ ਵਿਚ ਨਾਲ ਲਗਦੀ ਸੜਕ ਤੋਂ ਲੰਘਣ ਵਾਲੀਆਂ ਕਾਰਾਂ-ਜੀਪਾਂ ਆਦਿ ਦੀਆਂ ਆਵਾਜ਼ਾਂ ਵੀ ਰਲ ਜਾਂਦੀਆਂ ਸਨ। ਇਸ ਸੱਚਾਈ ਤੋਂ ਅਨਜਾਣ ਹੋਣ ਕਾਰਣ ਹੀ ਉਹ ਔਰਤ ਭੈਅ-ਭੀਤ ਹੋ ਗਈ ਸੀ ਅਤੇ ਇਸ ਗੱਲ ਨੂੰ ਮਸਾਲੇ ਲਾ-ਲਾ ਕੇ ਸੁਣਾਇਆ ਗਿਆ ਸੀ।

ਜਿਸ ਲੜਕੇ ਨੇ ਕਿਸੇ ਸ਼ੈਅ ਵੱਲੋਂ ਦੱਬ ਲੈਣ ਦੀ ਸ਼ਿਕਾਇਤ ਕੀਤੀ ਸੀ ਉਸਨੂੰ ਸਪੱਸ਼ਟ ਕੀਤਾ ਗਿਆ ਕਿ ਦਿਮਾਗ ਤੋਂ ਬਾਕੀ ਸਰੀਰਕ ਅੰਗਾਂ ਨੂੰ ਹੁਕਮ ਪਹੁੰਚਾਉਣ ਵਾਲੀ ਨਾੜ ਦੇ ਗਿੱਚੀ ਕੋਲੋਂ ਦਬ ਜਾਣ ਕਾਰਨ ਦਿਮਾਗੀ ਨਿਰਦੇਸ਼ ਸਰੀਰ ਦੇ ਬਾਕੀ ਅੰਗਾਂ ਤੱਕ ਪਹੁੰਚਣੇ ਬੰਦ ਹੋ ਜਾਂਦੇ ਹਨ। ਜਿੰਨੀ ਦੇਰ ਇਹ ਨਾੜ ਪਿਚਕੀ ਰਹਿੰਦੀ ਹੈ ਉਤਨੀ ਦੇਰ ਸਾਡੇ ਅੰਗ ਕੰਮ ਉਸ ਤਰ੍ਹਾਂ ਨਹੀਂ ਕਰਦੇ ਜਿਸ ਤਰਾਂ ਸਾਡਾ ਦਿਮਾਗ ਚਾਹੁੰਦਾ ਹੈ ਤਾਂ ਅਸੀਂ ਸਮਝਦੇ ਹਾਂ ਕਿ ਸਾਨੂੰ ਕਿਸੇ ਓਪਰੀ ਸ਼ੈਅ ਨੇ ਦੱਬ ਲਿਆ ਹੈ ਅਤੇ ਕਿਸੇ ਤਰੀਕੇ ਹਿਲਜੁਲ ਹੋਣ



ਨਾਲ ਨਾੜੀ ਸਿਸਟਮ ਦਾ ਸਰਕਲ ਉਸੇ ਤਰ੍ਹਾਂ ਚੱਲ ਪੈਂਦਾ ਹੈ ਜਿਵੇਂ ਰਬੜ ਦੀ ਪਾਈਪ ਨੂੰ ਦੱਬਣ ਤੋਂ ਬਾਅਦ ਛੱਡ ਦੇਣ ਨਾਲ ਪਾਣੀ ਚੱਲ ਪੈਂਦਾ ਹੈ ਤੇ ਸਰੀਰ ਦੇ ਅੰਗ ਕੰਮ ਕਰਨ ਲਗ ਪੈਂਦੇ ਹਨ, ਅਸੀਂ ਸਮਝਦੇ ਹਾਂ ਕਿ ਓਪਰੀ ਚੀਜ਼ ਨੇ ਸਾਨੂੰ ਛੱਡ ਦਿੱਤਾ ਹੈ। ਅਸਲ ਵਿਚ ਕੋਈ ਅਜਿਹੀ ਗੱਲ ਨਹੀਂ ਵਾਪਰਦੀ ਜਿਸ ਦਾ ਅਸੀਂ ਪ੍ਰਚਾਰ ਸੁਣਦੇ ਚਲੇ ਆ ਰਹੇ ਹਾਂ। ਮੰਜੇ ਤੋਂ ਧੱਕਾ ਦੇ ਕੇ ਹੇਠਾ ਸੁੱਟਣ ਵਾਲੀ ਗੱਲ ਇੱਕ ਲੜਕੇ ਨੇ ਝੂਠੀ ਹੀ ਕਹੀ ਸੀ ਦੂਜਿਆਂ ਨੂੰ ਡਰਾਉਣ ਲਈ, ਜੋ ਕਿ ਉਹ ਖ਼ੁਦ ਹੀ ਸਾਡੇ ਕੋਲ ਮੰਨ ਗਿਆ ਸੀ। ਇਸ ਝੂਠ ਪਿੱਛੇ ਉਸਦਾ ਮੰਤਵ ਇਹ ਸੀ ਕਿ ਉਹ ਕਿਸੇ ਗੋਰੀ ਨਾਲ ਰਿਹਾਇਸ਼ ਰੈਸਟੋਰੈਂਟ ਤੋਂ ਬਾਹਰ ਕਰਨਾ ਚਾਹੁੰਦਾ ਸੀ ਜਿਸ ਵਿਚ ਉਹ ਕਾਮਯਾਬ ਵੀ ਹੋ ਗਿਆ ਸੀ। ਕੁਝ ਸਮਾਂ ਪਹਿਲਾਂ ਉੱਥੇ ਚੋਰੀ ਹੋ ਗਈ ਸੀ ਜਿਸ ਕਾਰਣ ਟਿਕੀ ਹੋਈ ਰਾਤ ਨੂੰ ਦੂਰ ਹੋਏ ਹਰ ਛੋਟੇ-ਛੋਟੇ ਖੜਾਕ ਨੂੰ ਡਰੇ ਹੋਏ ਬੰਦੇ ਭਾਂਡੇ-ਖਿੜਕੀਆਂ ਆਦਿ ਦਾ ਖੜਕਾ ਸਮਝ ਬੈਠਦੇ ਸਨ।

ਅਖੀਰ ਵਿਚ ਉਨ੍ਹਾਂ ਸਾਰਿਆਂ ਨੂੰ ਇੱਕਠੇ ਕਰ ਕੇ ਸਾਰੀਆਂ ਘਟਨਾਵਾਂ ਵਾਰੇ ਸਮਝਾ ਕੇ ਮਨਾਂ ਵਿੱਚੋਂ ਡਰ ਕਢਣ ਦੇ ਨਾਲ-ਨਾਲ ਝੂਠੀਆਂ ਅਫਵਾਹਾਂ ਫੈਲਾਉਣ ਵਾਲਿਆਂ ਨੂੰ ਤਾੜਨਾ ਕੀਤੀ ਗਈ ਕਿ ਜੇਕਰ ਉਨ੍ਹਾਂ ਨੇ ਅੱਗੇ ਨੂੰ ਕੋਈ ਸ਼ਰਾਰਤ ਕੀਤੀ ਤਾਂ ਉਨ੍ਹਾਂ ਦੇ ਮਾਲਕ ਨੂੰ ਉਸਦਾ ਨਾਮ ਦੱਸ ਦਿੱਤਾ ਜਾਵੇਗਾ ਵਰਨਾ ਪਰਦਾ ਵੀ ਰਹਿ ਸਕਦਾ ਹੈ। ਉੱਥੇ ਦੁਬਾਰਾ ਕੋਈ ਘਟਨਾ ਨਹੀਂ ਵਾਪਰੀ।

## ਬੱਚਿਆਂ ਨੂੰ ਅਕਾਸ਼ ਵਿੱਚ ਉਡਾਰੀ ਮਰਵਾਉਣ ਵਾਲਾ ਮਾਸਟਰ ਜ਼ਮੀਨ 'ਤੇ ਆਇਆ:

ਅੰਮ੍ਰਿਤਸਰ ਨਜ਼ਦੀਕ ਪਿੰਡ ਸਾਂਘਣਾ ਦੇ ਸਰਕਾਰੀ ਪ੍ਰਾਇਮਰੀ ਸਕੂਲ ਦੇ ਮੁੱਖ ਅਧਿਆਪਕ ਵੱਲੋਂ ਸੰਮੋਹਨ ਰਾਹੀਂ ਵਿਦਿਆਰਥੀਆਂ ਨੂੰ ਕਥਿਤ ਤੌਰ 'ਤੇ ਅਕਾਸ਼ ਅਤੇ ਵੱਖ ਵੱਖ ਧਾਰਮਿਕ ਸਥਾਨਾਂ ਦੀ ਸੈਰ ਕਰਵਾਉਣ ਅਤੇ ਬੱਚਿਆਂ ਵੱਲੋਂ ਇਸਦੀ ਪੁਸ਼ਟੀ ਕੀਤੇ ਜਾਣ ਕਾਰਨ ਸਕੂਲ ਵਿੱਚ ਅੰਧ-ਵਿਸ਼ਵਾਸ ਫੈਲਾਉਣ ਦਾ ਸਮਾਚਾਰ ਸਾਹਮਣੇ ਆਇਆ ਤਾਂ ਤਰਕਸ਼ੀਲ ਸੁਸਾਇਟੀ ਦੇ ਸੂਬਾ ਆਗੂ ਸੁਮੀਤ ਸਿੰਘ ਦੀ ਅਗਵਾਈ ਹੇਠ ਅਮਰਜੀਤ ਬਾਈ, ਸੁਖਦੀਪ ਸਿੰਘ, ਪ੍ਰੀਤ ਪੰਜਾਬੀ, ਗੁਰਜਿੰਦਰ ਸਿੰਘ, ਵਰਿੰਦਰ ਕੌਰ ਲੇਖਕ, ਬਖਸ਼ੀਸ਼ ਝਬਾਲ, ਤਰਸੇਮ ਸਿੰਘ ਲਾਲੂ ਘੁੰਮਣ, ਰਜਵੰਤ ਸਿੰਘ ਬਾਗੜੀਆ ਆਦਿ ਨੇ ਪੱਤਰਕਾਰਾਂ, ਪਿੰਡ ਦੇ ਸਰਪੰਚ, ਪਿੰਡ ਨਿਵਾਸੀਆਂ ਅਤੇ ਅਧਿਆਪਕਾਂ ਦੀ ਹਾਜ਼ਰੀ ਵਿੱਚ ਮੁੱਖ ਅਧਿਆਪਕ ਇੰਦਰਜੀਤ ਸਿੰਘ ਨਾਲ ਵਾਰਤਾਲਾਪ ਕੀਤੀ ਤਾਂ ਪਹਿਲਾਂ ਤਾਂ ਮੁੱਖ ਅਧਿਆਪਕ ਨੇ ਨਾਮ-ਅਭਿਆਸੀ ਹੋਣ ਦਾ ਦਾਅਵਾ ਕਰਦਿਆਂ ਮਸਲਾ ਉਲਝਾਉਣ ਦੀ ਕੋਸ਼ਿਸ਼ ਕੀਤੀ ਅਤੇ ਇਸਨੂੰ ਰੂਹਾਨੀ ਸ਼ਕਤੀ ਦੱਸਿਆ ਪਰ ਜਦੋਂ ਤਰਕਸ਼ੀਲਾਂ ਦੀਆਂ ਦਲੀਲਾਂ ਸਾਹਮਣੇ ਉਸ ਦੀ ਪੇਸ਼ ਨਾ ਗਈ ਤਾਂ ਉਸਨੇ ਟੀਮ ਨੂੰ ਧਮਕੀ ਭਰੇ ਲਹਿਜ਼ੇ ਵਿੱਚ ਕਿਹਾ ਕਿ ਉਸਦੇ ਸਮਰਥਕ ਆ ਰਹੇ ਹਨ, ਜੋ ਅੰਮ੍ਰਿਤਸਰ ਦੇ ਚਰਚਿਤ ਬਾਕਸਰ ਗੈਂਗ ਨਾਲ ਸਬੰਧਤ ਹਨ। ਪਰ ਇਸਦੇ ਬਾਵਜੂਦ ਜਦੋਂ ਤਰਕਸ਼ੀਲ ਪਰਖ ਲਈ ਅੜੇ ਰਹੇ ਅਤੇ ਤਰਕਸ਼ੀਲ ਸੁਸਾਇਟੀ ਵੱਲੋਂ 5 ਲੱਖ ਜਿੱਤਣ ਦੀ ਚੁਣੌਤੀ ਦਿੱਤੀ ਤਾਂ ਪਹਿਲਾਂ ਮੁੱਖ ਅਧਿਆਪਕ ਨੇ ਟਾਲਣ ਦੀ ਕੋਸ਼ਿਸ਼ ਕਰਦਿਆਂ ਕਿਹਾ ਕਿ ਜੇਕਰ ਉਸਦੇ ਡੇਰਾ ਰਾਧਾ ਸੁਆਮੀ ਬਿਆਸ ਦੇ ਮੁਖੀ ਉਸਨੂੰ ਇਜ਼ਾਜਤ ਦੇਣਗੇ ਤਾਂ ਹੀ ਉਹ ਆਪਣੀ ਸ਼ਕਤੀ ਵਿਖਾਵੇਗਾ ਪਰ ਟੈਲੀਫੋਨ ਦੇ ਸੱਦੇ ਆਪਣੇ ਪੁੱਤਰ ਅਤੇ ਸਾਥੀਆਂ ਦੇ ਆਉਣ 'ਤੇ ਉਸ ਨੇ ਅਤੇ ਉਸਦੇ ਪਰਿਵਾਰਕ ਮੈਂਬਰਾਂ ਨੇ ਕਿਸੇ ਵੀ ਗੈਬੀ ਸ਼ਕਤੀ ਦੇ ਧਾਰਨੀ ਹੋਣ ਤੋਂ ਇਨਕਾਰ ਕੀਤਾ ਅਤੇ ਅੱਗੇ ਤੋਂ ਅਜਿਹਾ ਕੰਮ ਬੰਦ ਕਰਨ ਦਾ ਵਾਅਦਾ ਕੀਤਾ।

ਛਾਣਬੀਣ ਦੌਰਾਨ ਪਤਾ ਲੱਗਾ ਕਿ ਮੁੱਖ ਅਧਿਆਪਕ ਇੰਦਰਜੀਤ ਸਿੰਘ ਚਾਰ ਵਾਰ ਸਿੱਖਿਆ ਵਿਭਾਗ ਰਾਹੀਂ ਮੁਅੱਤਲ ਹੋ ਚੁੱਕਾ ਹੈ। ਚਾਟੀਵਿੰਡ ਸਕੂਲ ਤੋਂ ਬੱਚਿਆਂ ਵਿੱਚ ਅੰਧਵਿਸ਼ਵਾਸ ਫੈਲਾਉਣ ਅਤੇ ਛੇੜਛਾੜ ਦੇ ਦੋਸ਼ਾਂ ਹੇਠ ਬਦਲਿਆ ਗਿਆ ਸੀ। ਉਹ ਪਿਛਲੇ ਸਮੇਂ ਵਿੱਚ ਹਮੇਸ਼ਾਂ ਵਿਵਾਦਾਂ ਵਿੱਚ ਘਿਰਿਆ ਰਿਹਾ ਹੈ।

ਮੁੱਖ ਅਧਿਆਪਕ ਨੇ ਸਟਾਰ ਟੀ.ਵੀ. ਤੇ ਸੰਸਦੀ ਸਕੱਤਰ ਡਾ.ਰਾਜ ਕੁਮਾਰ ਦੀ ਮੌਜੂਦਗੀ ਵਿੱਚ ਆਪਣਾ ਪ੍ਰੋਗਰਾਮ ਪੇਸ਼ ਕੀਤਾ ਪਰ ਜਦੋਂ ਡਾ.ਰਾਜ ਕੁਮਾਰ ਤੋਂ ਪੁੱਛਿਆ ਗਿਆ ਤਾਂ ਉਸਨੇ ਇਸਨੂੰ ਪਾਖੰਡ ਅਤੇ ਬੱਚਿਆਂ ਦੀ ਮਾਨਸਿਕਤਾ ਨਾਲ ਖਿਲਵਾੜ ਕਰਾਰ ਦਿੱਤਾ ਅਤੇ ਕਿਹਾ ਕਿ ਉਹ ਡੀ.ਪੀ.ਆਈ. ਨੂੰ ਲਿਖਕੇ ਇਸ ਮਾਮਲੇ ਦੀ ਜਾਂਚ ਕਰਾਉਣ ਦੇ ਆਦੇਸ਼ ਦੇਣਗੇ।

ਇਸ ਮੌਕੇ ਤੇ ਬੋਲਦਿਆਂ ਸੁਮੀਤ ਸਿੰਘ ਨੇ ਦੱਸਿਆ ਕਿ ਸੰਮੋਹਨ ਇਕ ਵਿਗਿਆਨਕ ਵਿਧੀ ਹੈ। ਮੁੱਖ ਅਧਿਆਪਕ ਇਸ ਵਿਧੀ ਦੀ ਵਰਤੋਂ ਕਰਕੇ ਅੰਧਵਿਸ਼ਵਾਸ ਫੈਲਾ ਰਿਹਾ ਹੈ, ਇਹ ਚਿੰਤਾ ਵਾਲੀ ਗੱਲ ਹੈ। ਇਸ ਮੌਕੇ ਤੇ ਤਰਸ਼ੀਲ ਸਾਹਿਤ ਅਤੇ ਚੁਣੌਤੀ ਇਸ਼ਤਿਹਾਰ ਆਦਿ ਵੰਡੇ ਗਏ ਅਤੇ ਪਾਖੰਡੀ ਸਾਧਾਂ-ਸੰਤਾਂ, ਤਾਂਤਰਿਕਾਂ, ਮੀਆਂ, ਜੋਤਸ਼ੀਆਂ ਆਦਿ ਨੂੰ ਖੁੱਲੀ ਚੁਣੌਤੀ ਦਿੱਤੀ ਗਈ। ਮੁੱਖ ਅਧਿਆਪਕ. ਦੇ ਮੁਆਫੀ ਮੰਗਣ ਤੇ ਪਿੰਡ ਦੇ ਸਰਪੰਚ ਤੇ ਸਮੂਹ ਨਿਵਾਸੀਆਂ ਨੇ ਸੁਸਾਇਟੀ ਦੀ ਇਸ ਕਾਰਵਾਈ ਦੀ ਭਰਪੂਰ ਪ੍ਰਸੰਸਾ ਕੀਤੀ।

## ਮੂਰਤੀਆਂ ਵਿੱਚ ਪਾਣੀ ਨਿਕਲਣ ਦੀ ਘਟਨਾ:

ਮੰਦਰਾਂ ਦੀਆਂ ਮੂਰਤੀਆਂ ਦੇ ਦੁੱਧ ਪੀਣ ਦੀਆਂ ਅਫਵਾਹਾਂ ਤੋਂ ਬਾਅਦ ਜਦੋਂ ਮੂਰਤੀਆਂ ਵਿੱਚੋਂ ਪਾਣੀ ਨਿਕਲਣ ਦੀ ਅਫਵਾਹ ਤਰਨ ਤਾਰਨ ਵਿਖੇ ਫੈਲੀ ਤਾਂ ਲੋਕਾਂ ਦੀ ਭੀੜ ਇਸ ਚਮਤਕਾਰ ਨੂੰ ਵੇਖਣ ਚੱਲ ਪਈ। ਸਥਾਨਕ ਮੁਹੱਲਾ ਗੋਕਲਪੁਰਾ ਨਿਵਾਸੀ ਨਿਰਮਲ ਚੰਦ ਪੁੱਤਰ ਸਵਰਨ ਚੰਦ ਨੇ ਕਥਿਤ ਤੌਰ ਤੇ ਦਾਅਵਾ ਕੀਤਾ ਕਿ ਦੀਵਾਲੀ ਵਾਲੇ ਦਿਨ ਉਸ ਵੱਲੋਂ ਬਜ਼ਾਰੋਂ ਖਰੀਦੀ ਧਾਰਮਿਕ ਫੋਟੋ ਤਰਲਨੁਮਾ ਵਸਤੂ (ਜਲ) ਛੱਡ ਰਹੀ ਹੈ, ਜਿਸ ਕਾਰਨ ਸੈਂਕੜੇ ਮਰਦਾਂ ਤੇ ਔਰਤਾਂ ਦੀ ਭੀੜ ਉਕਤ ਘਰ ਵਿੱਚ ਜਮ੍ਹਾਂ ਹੋ ਗਈ। ਘਰ ਵਿੱਚ ਮਾਤਾ ਦੇ ਭਜਨ ਗਾਉਣੇ ਸ਼ੁਰੂ ਹੋ ਗਏ, ਘਰ ਦਾ ਮੁਖੀ ਪ੍ਰਸ਼ਾਦ ਵੰਡਦਾ ਰਿਹਾ ਤੇ ਲੋਕਾਂ ਨੇ ਚੜ੍ਹਾਵਾ ਚੜ੍ਹਾਉਣਾ ਸ਼ੁਰੂ ਕਰ ਦਿੱਤਾ। ਤਰਕਸ਼ੀਲ ਸੁਸਾਇਟੀ ਦੀ ਪੜਤਾਲੀਆ ਟੀਮ ਜਿਸ ਵਿਚ ਮੁਖਵਿੰਦਰ ਸਿੰਘ ਚੋਹਲਾ ਸਾਹਿਬ, ਡਾ.ਰਜਵੰਤ ਸਿੰਘ ਬਾਗੜੀਆਂ, ਸੰਜੀਵ ਕੁਮਾਰ ਬਾਗੜੀਆਂ, ਨਰਿੰਦਰ ਸ਼ੇਖਚੱਕ, ਬਲਵਿੰਦਰ ਸਿੰਘ ਆਦਿ ਨੇ ਇਸ ਘਟਨਾ ਦੀ ਪੜਤਾਲ ਕੀਤੀ ਤਾਂ ਪਰਿਵਾਰਕ ਮੈਂਬਰਾਂ ਨੇ ਦੱਸਿਆ ਕਿ ਇਸ ਘਟਨਾ ਦੀ ਜਾਣਕਾਰੀ ਤਰਨ ਤਾਰਨ ਦੇ ਪ੍ਰਸਿੱਧ ਮੰਦਰ ਕੁੱਲਾ

ਦੇਵੀ ਮੰਦਰ ਦੇ ਦੇਵਾ ਜੀ ਨੂੰ ਦੱਸੀ ਤਾਂ ਉਸਨੇ ਇਸ ਗੱਲ ਦੀ ਪੁਸ਼ਟੀ ਕੀਤੀ ਕਿ ਪਾਣੀ ਆਉਣ ਦਾ ਕਾਰਣ ਮਾਤਾ ਵੈਸ਼ਨੋ ਦੇਵੀ ਦੇ ਆਉਣ ਦੇ ਕਾਰਣ ਹੈ, ਇਸ ਲਈ ਪੂਜਾ ਸ਼ੁਰੂ ਕੀਤੀ ਜਾਵੇ। ਤਰਕਸ਼ੀਲਾਂ ਨੇ ਸਪੱਸ਼ਟ ਕੀਤਾ ਕਿ ਸਲ੍ਹਾਬ ਵਾਲੇ ਕਮਰੇ ਵਿੱਚ ਲੱਗੀ ਹੋਈ ਲੈਮੀਨੇਸ਼ਨ ਵਾਲੀ ਫੋਟੋ ਵਿੱਚ ਵਾਸ਼ਪੀਕਰਣ ਦੀ ਵਿਧੀ ਰਾਹੀਂ ਤਸਵੀਰ ਦਾ ਗਿੱਲਾ ਹੋਣਾ ਸੁਭਾਵਿਕ ਹੈ ਪਰ ਛਾਣਬੀਣ ਤੋਂ ਸਪੱਸ਼ਟ ਹੋਇਆ ਕਿ ਫੋਟੋ ਨੂੰ ਲੈਮੀਨੇਸ਼ਨ ਕਰਨ ਲਈ ਵਰਤੇ ਜਾਂਦੇ ਪੇਪਰ ਜਿਸਨੂੰ ਉਤਾਰ ਕੇ ਕੌਲੀਨੁਮਾ ਬਣਾਇਆ ਹੋਇਆ ਸੀ ਅਤੇ ਇਸ ਵਿੱਚ ਪਾਣੀ ਆਪ ਹੀ ਭਰਿਆ ਹੋਇਆ ਸੀ। ਤਰਕਸ਼ੀਲਾਂ ਨੇ ਚੈਲਿੰਜ ਕੀਤਾ ਕਿ ਇਸ ਵਿਚਲੇ ਪਾਣੀ ਨੂੰ ਜੇਕਰ ਸੁਸਾਇਟੀ ਮੈਂਬਰ ਬਾਹਰ ਕੱਢ ਦਿੰਦੇ ਹਨ ਅਤੇ ਦੁਬਾਰਾ ਫੋਟੋ ਨੂੰ ਕਿਸੇ ਅਲਮਾਰੀ ਵਿੱਚ ਰੱਖ ਕੇ ਸੁਸਾਇਟੀ ਮੈਂਬਰ ਜਿੰਦਰਾ ਮਾਰ ਦਿੰਦੇ ਹਨ ਤਾਂ ਜੇਕਰ ਫੋਟੋ ਵਿੱਚ ਦੁਬਾਰਾ ਜਲ ਭਰ ਜਾਵੇ ਤਾਂ ਉਹ 5 ਲੱਖ ਦਾ ਨਕਦ ਇਨਾਮ ਦੇਣਗੇ। ਇਸ ਤੇ ਪਰਿਵਾਰਕ ਮੈਂਬਰਾਂ ਨੂੰ ਕੋਈ ਜਵਾਬ ਨਾ ਆਇਆ। ਪੜਤਾਲ ਦੌਰਾਨ ਪਤਾ ਲੱਗਾ ਕਿ ਪਰਿਵਾਰ ਪਿਛਲੇ ਚਾਰ ਪੰਜ ਸਾਲਾਂ ਤੋਂ ਘਰ ਵਿੱਚ ਹੀ ਆਰਜ਼ੀ ਮੰਦਰ ਬਣਾ ਕੇ ਕਥਾ-ਕੀਰਤਨ ਦਾ ਪਾਖੰਡ ਕਰਦਾ ਆਇਆ ਹੈ। ਹੁਣ ਆਪਣੀ ਗਰੀਬੀ ਤੋਂ ਛੁਟਕਾਰਾ ਪਾਉਣ ਦੇ ਇਰਾਦੇ ਨਾਲ ਲੋਕਾਂ ਨੂੰ ਲੁੱਟਣ ਲਈ ਨਵੀਂ ਦੁਕਾਨ ਪਾਉਣਾ ਚਾਹੁੰਦੇ ਸੀ। ਇਸ ਮੌਕੇ 'ਤੇ ਸੰਬੋਧਨ ਕਰਦੇ ਹੋਏ ਤਰਕਸ਼ੀਲਾਂ ਨੇ ਆਮ ਜਨਤਾ ਨੂੰ ਅਪੀਲ ਕੀਤੀ ਕਿ ਅਜਿਹੀਆਂ ਅਫਵਾਹਾਂ ਤੋਂ ਬਚਿਆ ਜਾਵੇ ਅਤੇ ਹਰ ਗੱਲ ਵਿਗਿਆਨ ਦੀ ਕਸੌਟੀ ਤੇ ਪਰਖੀ ਜਾਵੇ ਤਾਂ ਜੋ ਸੱਚ ਨੂੰ ਸਮਝਿਆ ਜਾ ਸਕੇ। ਤਰਕਸ਼ੀਲਾਂ ਦੀ ਪਹਿਲਕਦਮੀ ਸਦਕਾ ਲੁੱਟ-ਖਸੁੱਟ ਕਰਨ ਵਾਲੀ ਨਵੀਂ ਦੁਕਾਨ ਸ਼ੁਰੂ ਹੋਣ ਤੋਂ ਪਹਿਲਾਂ ਹੀ ਬੰਦ ਹੋ ਗਈ ਜਿਸਤੇ ਇਲਾਕੇ ਦੇ ਅਗਾਂਹਵਧੂ ਲੋਕਾਂ ਨੇ ਸੁਸਾਇਟੀ ਦੀ ਸ਼ਲਾਘਾ ਕੀਤੀ।

**ਤਰਸੇਮ ਸਿੰਘ ਲਾਲੂ ਘੁੰਮਣ**

## ਪੰਖਡੀ ਜੋਤਿਸ਼ੀ ਦੀ ਹਾਰ

ਜੋਤਿਸ਼ ਦੇ ਪੰਖਡ ਦਾ ਅੱਡਾ ਫਾਜਿਲਕਾ ਸ਼ਹਿਰ ਜੋਤਿਸ਼ੀ ਸ਼ਾਮ ਪੁੱਤਰ ਗੋਬਿੰਦ ਰਾਮ ਸ਼ਾਸਤਰੀ ਜੋ ਕਿ ਆਪਣੇ ਆਪ ਨੂੰ ਗੋਲਡ ਮੈਡਲਿਸਟ ਦਸਦਾ ਹੈ ਤੇ ਫਿਊਚਰ ਪੁਆਇੰਟ ਦੇ ਨਾਂ 'ਤੇ ਚਲਾ ਰਿਹਾ ਸੀ। ਇਸ ਅੱਡੇ ਦੇ ਪ੍ਰਚਾਰ ਲਈ ਪਿਛਲੇ ਕਈ ਦਿਨਾਂ ਤੋਂ ਪਰਚੇ ਵੰਡ ਰਿਹਾ ਸੀ। ਇਸ ਸਾਰੇ ਪਾਖੰਡ ਦਾ ਪਰਦਾ ਫਾਸ਼ ਕਰਨ ਲਈ ਇਕਾਈ ਫਾਜਿਲਕਾ ਨੇ ਕਾਰਵਾਈ ਕਰਦਿਆਂ ਬਲਜਿੰਦਰ ਨਿੱਕਾ ਨੂੰ ਜੋਤਿਸ਼ ਕੇਂਦਰ 'ਤੇ ਭੇਜਿਆ ਤਾਂ ਜੋਤਿਸ਼ੀ ਨੇ ਉਸਦੀ ਝੂਠੀ ਕਹਾਣੀ ਦਾ ਉਪਾਅ ਕਰਨ ਲਈ ਉਸਤੋਂ 21 ਰੁ: ਫੀਸ ਅਤੇ 450 ਰੁ: ਦੀ ਸਮੱਗਰੀ ਲਿਆਉਣ ਲਈ ਕਿਹਾ। ਇਸ ਤੋਂ ਬਾਅਦ ਭਗਤ ਸਿੰਘ ਉਪਪ੍ਰਧਾਨ ਲਾਧੂਕਾ ਨੇ ਵੀ ਆਪਣਾ ਵਿਆਹ ਕਰਵਾਉਣ ਲਈ ਝੂਠੀ ਕਹਾਣੀ ਜੋਤਿਸ਼ੀ ਕੋਲ ਦੱਸੀ। ਜੋਤਿਸ਼ੀ ਨੇ 21 ਰੁ: ਫੀਸ 20 ਰੁ: ਐਡਵਾਂਸ ਤੇ ਬਾਕੀ 430 ਰੁ: ਬੁੱਧਵਾਰ ਨੂੰ ਲੈ ਕੇ ਆਉਣ ਲਈ ਕਿਹਾ। 13 ਦਿਨ ਅੰਦਰ ਵਿਆਹ ਹੋਣ ਦੀ ਗਾਰੰਟੀ ਦਿੱਤੀ ਜਦ ਕਿ ਇਹ ਮੈਂਬਰ ਪਹਿਲਾ ਹੀ ਵਿਆਹਿਆ ਹੋਇਆ ਸੀ। ਇਸ ਤੋਂ ਬਾਅਦ ਇਕ ਹੋਰ ਮੈਂਬਰ ਰਾਜੇਸ਼ ਨੂੰ ਘਰੇਲੂ ਸਮੱਸਿਆ ਅਤੇ ਪਤਨੀ ਰੁੱਸੇ ਹੋਣ ਅਤੇ ਐਕਸੀਡੈਂਟ ਦੀ ਝੂਠੀ ਕਹਾਣੀ ਦਾ ਹੱਲ ਮੋਟੀ ਫੀਸ ਲੈ ਕੇ ਕਰਨ ਦਾ ਵਾਅਦਾ ਕੀਤਾ।

ਇਸ ਸਾਰੀ ਝੂਠੀ ਕਹਾਣੀ ਤੋਂ ਬਾਅਦ ਜ਼ੋਨ ਫਾਜਿਲਕਾ ਦੀ ਸਮੁੱਚੀ ਟੀਮ ਮਾਸਟਰ ਕੁਲਜੀਤ ਜੋਨ ਪ੍ਰਧਾਨ ਉਕਾਂਰ ਨਾਥ ਇਕਾਈ ਪ੍ਰਧਾਨ ਭਗਤ ਸਿੰਘ, ਉੱਪ ਪ੍ਰਧਾਨ ਸਕੱਤਰ ਸੁਰਿੰਦਰ ਗੰਜੂਆਨਾ, ਰਾਮਫਲ, ਰਾਜ਼ੇਸ, ਕੁਲਵੰਤ ਅਤੇ ਪੱਤਰਕਾਰ ਜੋਤਿਸ਼ੀ ਦੇ ਅੱਡੇ ਤੇ ਪਹੁੰਚ ਕੇ ਉਸਨੂੰ ਤਰਕਸ਼ੀਲ ਸੁਸਾਇਟੀ ਦੇ ਸੰਵਿਧਾਨ ਮੁਤਾਬਕ 23 ਸ਼ਰਤਾਂ ਬਾਰੇ ਦੱਸਿਆ। ਉਸਨੂੰ ਚੁਣੌਤੀ ਦਿਤੀ ਕਿ ਉਹ ਤਰਕਸ਼ੀਲ ਸੁਸਾਇਟੀ ਵਲੋਂ ਰੱਖਿਆ ਇਨਾਮ ਪੰਜ ਲੱਖ ਦਾ ਇਨਾਮ ਜਿੱਤ ਸਕਦਾ ਹੈ ਜੇ ਕਰ ਉਹ ਸਾਡੇ ਵੱਲੋਂ ਦਿੱਤੀਆਂ 10 ਹਸਤ ਰੇਖਾ ਨੂੰ ਪਛਾਣ ਕੇ ਦੱਸ ਸਕੇ ਇਹਨਾਂ ਫੋਟੋਆਂ ਵਿਚੋਂ ਕਿੰਨੀਆਂ ਹਸਤ ਫੋਟੋਆਂ ਮਰਦਾਂ ਦੀਆਂ ਤੇ ਕਿੰਨੀਆਂ ਔਰਤਾਂ ਦੀਆਂ ਹਨ? ਕਿੰਨੇ ਵਿਅਕਤੀ ਜ਼ਿੰਦਾ ਤੇ ਕਿੰਨੇ ਮਰੇ ਹਨ? ਜੋਤਿਸ਼ੀ ਸ਼ਾਮ ਕਿਸੇ ਵੀ ਗੱਲ ਦਾ ਕੋਈ ਜੁਆਬ ਨਾ ਦੇ ਸਕਿਆ ਤੇ ਸੁਸਾਇਟੀ ਮੈਂਬਰਾਂ ਤੇ ਪੱਤਰਕਾਰਾਂ ਦੇ ਸਹਾਮਣੇ ਲਿਖਤੀ ਰੂਪ ਵਿਚ ਮੁਆਫ਼ੀ ਨਾਮਾ ਲਿਖਿਆ। ਮੇਰੇ ਕੋਲ ਕੋਈ ਸ਼ਕਤੀ ਨਹੀਂ ਅੱਜ ਤੋਂ ਬਾਅਦ ਮੈਂ ਠੱਗੀ ਦਾ ਇਹ ਧੰਦਾ ਬੰਦ ਕਰ ਦੇਵਾਂਗਾ।

**ਉਂਕਾਰ ਨਾਥ, ਇਕਾਈ ਫਾਜ਼ਿਲਕਾ**

## ਜੋਗੀ ਨਾਥ ਜੋੜ ਗਏ ਹੱਥ

ਅੱਜ ਵੀ ਸਾਡੇ ਸਮਾਜ ਹਨੇਰਾ ਪਾ ਰਹੇ ਜੋਗੀ ਨਾਥਾਂ, ਪੀਰਾਂ, ਬਾਬਿਆਂ ਦਾ ਬੋਲ-ਬਾਲਾ ਹੈ। ਇਸੇ ਤਰ੍ਹਾਂ ਦੇ ਜੋਗੀ ਸਿਰਸੇ ਤੋਂ ਆਏ। ਇਹਨਾਂ ਦਾ ਇਕ ਝੁੰਡ ਅੰਮ੍ਰਿਤਸਰ ਤੇ ਇਸਦੇ ਆਸ-ਪਾਸ ਦੇ ਪਿੰਡਾਂ ਵਿਚ ਨਕਲੀ ਦੇਸੀ ਦਵਾਈ ਬਣਾਕੇ ਲੋਕਾਂ ਦੀ ਲੁਟ ਕਰਨ ਵਿਚ ਪੂਰੀ ਤਰ੍ਹਾਂ ਮਸ਼ਰੂਫ ਹੈ। ਇਸੇ ਤਰ੍ਹਾਂ ਦੇ ਸੱਜਣ ਠੱਗਾਂ ਦੇ ਦੋ ਟੋਲੇ ਜੰਡਿਆਲਾ ਗੁਰੂ ਵਿੱਚ ਆਪਣਾ ਕਾਫ਼ਲਾ ਲੈ ਕੇ ਆਣ ਧਮਕੇ। ਇਹ ਲੋਕਾਂ ਦੀ ਇਕੱਤਰਤਾ ਕਰਕੇ ਇਕ ਦੋ ਜਾਦੂ ਦੇ ਟ੍ਰਿਕ ਦਿਖਾਕੇ ਆਪਣਾ ਰੋਅਬ ਜਮਾ ਲੈਂਦੇ। ਇਨ੍ਹਾਂ ਵਿੱਚੋਂ ਇੱਕ ਟੋਲੇ ਨੇ ਜਡਿਆਲਾ ਗੁਰੂ ਸ਼ਹਿਰ ਵਿੱਚ ਤੇ ਇੱਕ ਜੰਡਿਆਲਾ ਗੁਰੂ ਸਰਾਂ ਵਿੱਚ ਆਪਣਾ ਪ੍ਰਚਾਰ ਸ਼ੁਰੂ ਕਰ ਦਿੱਤਾ। ਇਹ ਦਾਅਵਾ ਕਰ ਰਹੇ ਸਨ ਕਿ ਦਸਾਂ ਸਾਲਾਂ ਤੋਂ ਲੱਗੀਆਂ ਐਨਕਾਂ 2 ਮਿੰਟਾਂ ਵਿਚ ਮੇਰੇ ਦਾਰੂ ਨਾਲ ਉਤਰ ਜਾਣਗੀਆਂ। ਗੋਡਿਆਂ ਦੇ ਮਰੀਜ਼ ਮੇਰੀ ਦਵਾਈ ਨਾਲ ਛਾਲਾਂ ਮਾਰਨ ਲੱਗ ਪੈਣਗੇ। ਦਾੜ੍ਹਾਂ ਦੇ ਕੀੜੇ ਫਰਨ-ਫਰਨ ਬਾਹਰ ਨਿਕਲ ਆਉਣਗੇ। ਜਦ ਸਾਨੂੰ ਉਹਨਾਂ ਦੀ ਕਾਰਵਾਈ ਦਾ ਪਤਾ ਲੱਗਾ ਤਾਂ ਅਸੀਂ ਉੱਥੇ ਪਹੁੰਚੇ। ਉੱਥੇ ਜਾਣ ਸਾਰ ਅਸੀਂ ਉਸਦੀਆਂ ਸਭ ਪੈਕਟਾਂ ਅਤੇ ਦਵਾਦਾਰੂ ਵਾਲੀਆਂ ਸ਼ੀਸ਼ੀਆਂ ਆਪਣੇ ਕਬਜ਼ੇ ਵਿਚ ਲੈ ਲਈਆਂ। ਇਨ੍ਹਾਂ ਦਵਾਈਆਂ ਤੇ ਕੋਈ ਵੀ ਫਾਰਮੂਲਾ, ਬਣਨ ਦੀ ਤਾਰੀਖ਼ ਆਦਿ ਨਹੀਂ ਸੀ ਲਿਖੀ ਹੋਈ। ਇੱਥੇ ਵੀ ਇਨਾਂ 1-2 ਟ੍ਰਿਕਾਂ ਦਾ ਸਹਾਰਾ ਲਿਆ। ਸੱਪਾਂ ਦੀ ਦਹਿਸ਼ਤ ਬਣਾ ਕੇ ਸੁਰਮੇ ਦਾਰੂ ਨੂੰ ਸਰਬ ਰੋਗ ਔਸ਼ਧੀ ਦਸ ਰਹੇ ਸਨ। ਅਸੀਂ ਸੱਪਾਂ ਬਾਰੇ ਪਾਏ ਜਾਂਦੇ ਭਰਮ ਭੁਲੇਖਿਆਂ ਬਾਰੇ ਚਾਨਣਾ ਪਾਇਆ। ਫਾਂਡੇ ਆਦਿ ਸਭ ਮਾਨਸਿਕ ਰੋਗ ਹਨ। ਅਸੀਂ ਕਿਹਾ ਦਮੂੰਹੀ ਦੇ 2 ਮੂੰਹ ਨਹੀਂ ਹੁੰਦੇ ਅਤੇ ਨਾ ਹੀ ਉਹ ਹਰ ਛੇ ਮਹੀਨੇ ਬਾਅਦ ਲੜਦੀ ਹੈ। ਸਗੋਂ ਦਮੂੰਹੀ ਇਕ ਸਧਾਰਨ ਤੇ ਬਹੁਤ ਹੀ ਹੌਲੀ ਚਲਣ ਵਾਲਾ ਸੱਪ ਹੈ ਜੋ ਮੂੰਹ ਅਤੇ ਪੂਛਲ ਤੋਂ ਇਕੋ ਜਿਹਾ ਮੋਟਾ ਹੋਣ ਕਾਰਨ ਦੋ ਪਾਸੇ ਮੂੰਹ ਹੋਣ ਦਾ ਭੁਲੇਖਾ ਪਾਉਂਦਾ ਹੈ ਪਰ ਮੂੰਹ ਉਸਦਾ ਇਕ ਪਾਸੇ ਹੀ ਹੁੰਦਾ ਹੈ। ਫਾਂਡੇ ਕਿਸੇ ਵੀ ਬਿਮਾਰੀ ਜਾਂ ਸੱਪ ਦੇ ਕੱਟੇ ਦਾ ਇਲਾਜ ਨਹੀਂ ਹੈ ਸਗੋਂ ਫਾਂਡੇ ਕਰਾਉਣੇ ਬਿਮਾਰ ਮਾਨਸਿਕਤਾ ਦੀ ਨਿਸ਼ਾਨੀ ਹੈ। ਅੰਤ ਵਿਚ ਇਨ੍ਹਾਂ ਜੋਗੀ ਨਾਥਾਂ ਭਾਰਤ ਨਾਥ, ਜੁਲਮੇਹਰ ਨਾਥ ਨੇ ਤਰਕਸ਼ੀਲ ਸੁਸਾਇਟੀ ਅਤੇ ਇਕੱਤਰ ਹੋਏ ਲੋਕਾਂ ਕੋਲੋਂ ਲਿਖਤੀ ਮੁਆਫ਼ੀ ਮੰਗੀ ਅਤੇ ਅੱਗੇ ਤੋਂ ਅਜਿਹਾ ਪਾਖੰਡ ਨਾ ਕਰਨ ਦਾ ਵਾਅਦਾ ਕੀਤਾ। ਤਰਕਸ਼ੀਲ ਟੀਮ ਵਿਚ ਰਜਿੰਦਰ ਸਿੰਘ ਰਾਜੂ, ਸਤਨਾਮ ਜੰਡਿਆਲਾ ਗੁਰੂ, ਭੁਪਿੰਦਰ ਸਿੰਘ, ਜਸਵੰਤ ਸਿੰਘ, ਪੂਰਨਚੰਦ, ਸਤਨਾਮ ਸਿੰਘ, ਜਗਤਾਰ ਸਿੰਘ ਛੱਜਲਵੱਡੀ ਆਦਿ ਨੇ ਭਾਗ ਲਿਆ।

**ਨਿਰਮਲ ਛੱਜਲਵੱਡੀ**

---

*ਸ.ਫਾ 33 ਦੀ ਬਾਕੀ ...* ਮੰਜੇ ਦੇ ਸਿਰਹਾਣੇ ਡਿੱਗ ਪਈ। ਉਸ ਨੇ ਦੇਖਿਆ ਉਸ ਦੇ ਪੁਆਂਦੀ ਮੱਝ ਦੀ ਕੱਟੀ ਖੜੀ ਸੀ। ਜਦੋਂ ਰਜਾਈ ਚੁੱਕ ਕੇ ਦੇਖਿਆ ਤਾਂ ਉਸ ਦੀ ਨੁੱਕਰ ਚਿੱਥੀ ਹੋਈ ਸੀ। ਗੱਲ ਸਾਫ ਹੋ ਗਈ ਕਿ ਰਜਾਈ ਨੂੰ ਹੁਝਕੇ ਮਾਰਨ ਵਾਲੀ ਕੱਟੀ ਸੀ ਪਰ ਉਸਦੇ ਮਨ ਵਿੱਚ ਭੂਤਾਂ ਦਾ ਵਹਿਮ ਹੋਣ ਕਰਕੇ ਉਹ ਕਿੰਨਾ ਹੀ ਚਿਰ ਦੁਖੀ ਹੁੰਦਾ ਰਿਹਾ। ਉਹ ਉੱਠਿਆ, ਕੱਟੀ ਨੂੰ ਅੰਦਰ ਲਿਜਾ ਕੇ ਖੁਰਲੀ ਤੇ ਬੰਨ੍ਹ ਦਿੱਤਾ ਅਤੇ ਫਿਰ ਚਾਰੇ ਪਾਸੇ ਰਜਾਈ ਦੱਬ ਕੇ ਦੁਬਾਰਾ ਸੌਂ ਗਿਆ।

ਥੋੜੀ ਦੇਰ ਸੌਣ ਤੋਂ ਬਾਅਦ ਉਸ ਨੂੰ ਪੈਰਾਂ ਵਲੋਂ ਠੰਡ ਲਗਦੀ ਜਾਪੀ ਤਾਂ ਉਸ ਨੇ ਰਜਾਈ ਪੈਰਾਂ ਥੱਲੇ ਦੱਬਣ ਖਾਤਰ ਪੈਰ ਉੱਪਰ ਨੂੰ ਚੁੱਕੇ ਤਾਂ ਰਜਾਈ ਉੱਪਰ ਦੀ ਉੱਪਰ ਰਹਿ ਗਈ। ਉਹ ਇੱਕ ਦਮ ਤ੍ਰਭਕਿਆ। ਉਸ ਨੂੰ ਲੱਗਿਆ ਕਿ ਇਸ ਵਾਰ ਤਾਂ ਰਜਾਈ ਜਰੂਰ ਹੀ ਭੂਤ ਨੇ ਫੜੀ ਹੈ। ਠੰਡ ਹੋਣ ਦੇ ਬਾਵਜੂਦ ਉਸ ਨੂੰ ਪਸੀਨਾ ਆ ਰਿਹਾ ਸੀ। ਪਾਠਾਂ ਅਤੇ ਸੁੱਖਣਾਂ ਦਾ ਦੌਰ ਦੁਬਾਰਾ ਸ਼ੁਰੂ ਹੋ ਗਿਆ। ਡਰਦਾ ਮਾਰਾ ਉਹ ਰਜਾਈ ਵੀ ਨਹੀਂ ਸੀ ਖਿੱਚ ਰਿਹਾ ਕਿ ਕਿਤੇ ਭੂਤ ਨਾਲ ਸਿੱਧਾ ਹੀ ਟਾਕਰਾ ਨਾ ਹੋ ਜਾਵੇ। ਅਖੀਰ ਥੋੜਾ ਜਿਹਾ ਟੇਢਾ ਹੋ ਕੇ ਮੂੰਹ ਉੱਪਰ ਰਜਾਈ ਲਾਹ ਕੇ ਉਸ ਨੇ ਝੀਥ ਬਣਾ ਕੇ ਦੇਖਿਆ ਤਾਂ ਰਜਾਈ ਇੱਟਾਂ ਦੇ ਚੱਠੇ ਉੱਪਰ ਟੰਗੀ ਹੋਈ ਸੀ। ਉਸ ਨੇ ਰਜਾਈ ਵਿੱਚੀ, ਠੀਕ ਕੀਤੀ ਤੇ ਸੌਣ ਦਾ ਯਤਨ ਕਰਨ ਲੱਗਾ ਪਰ ਇਸ ਵਾਰ ਉਸ ਨੂੰ ਨੀਂਦ ਨਹੀਂ ਸੀ ਆ ਰਹੀ।

ਅਖੀਰ ਉਸ ਨੇ ਨਿਰਣਾ ਕੀਤਾ ਕਿ ਸਾਰੇ ਪੁਆੜੇ ਦੀ ਜੜ੍ਹ ਨੇਲ ਪਾਲਿਸ਼ ਸੀ। ਸੋ ਉਹ ਉੱਠਿਆ, ਰਸੋਈ ਵਿੱਚ ਲਾਈਟ ਜਗਾ ਕੇ ਚੀਚੀ ਉੱਪਰੋਂ ਪਾਲਸ਼ ਉਤਾਰਨ ਲੱਗ ਪਿਆ। ਲਾਈਟ ਜਗਦੀ ਦੇਖ ਕੇ ਉਸ ਦੀ ਘਰ ਵਾਲੀ ਵੀ ਆ ਗਈ ਅਤੇ ਉਸ ਨੇ ਦੇਖਿਆ ਕਿ ਸਰਦਾਰ ਸਾਹਿਬ ਕਰਦ ਨਾਲ ਖੁਰਚ-ਖੁਰਚ ਕੇ ਨੇਲ ਪਾਲਸ਼ ਲਾਹ ਰਹੇ ਹਨ। ਪੁੱਛਣ ਤੇ ਉਸ ਨੇ ਗੋਲ-ਮੋਲ ਜਿਹਾ ਜਵਾਬ ਦਿੱਤਾ। ਉਸ ਨੂੰ ਡਰ ਸੀ ਕਿ ਘਰ ਵਾਲੀ ਤਾਂ ਉਸ ਤੋਂ ਵੀ ਜਿਆਦਾ ਵਹਿਮਣ ਹੈ ਕਿਤੇ ਉਸ ਤੇ ਵੀ ਮਾੜਾ ਅਸਰ ਨਾ ਹੋ ਜਾਵੇ। ਉਹ ਸਾਰੀ ਰਾਤ ਸੌਂ ਨਾ ਸਕਿਆ ਅਤੇ ਸੁਭਾ ਦਫਤਰ ਆਉਣ ਸਾਰੀ ਹੀ ਉਸ ਨੇ ਮੇਰੇ ਨਾਲ ਦੁੱਖ ਸਾਂਝਾ ਕੀਤਾ। ਉਹ ਮੰਨਦਾ ਸੀ ਕਿ ਇਹ ਉਸਦਾ ਵਹਿਮ ਹੈ ਪਰ ਫਿਰ ਵੀ ਉਸ ਦਾ ਮਨ ਡਾਵਾਂਡੋਲ ਸੀ।

ਸ.ਫਾ 28 ਦੀ ਬਾਕੀ...

ਹਨ। ਜਦ ਸੋਨੀਆ ਗਾਂਧੀ ਨੂੰ ਦੇਸ਼ ਦਾ ਪ੍ਰਧਾਨ ਮੰਤਰੀ ਬਣਾਉਣ ਦੀ ਗੱਲ ਸਾਹਮਣੇ ਆਈ ਤਾਂ ਇਸ 'ਧਰਮ ਗੁਰੂ' ਆਸਾ ਰਾਮ ਨੇ ਇਸ ਦਾ ਕਰੜਾ ਵਿਰੋਧ ਕੀਤਾ।

**ਅਦਾਲਤੀ ਫੈਸਲੇ ਦੇ ਪੱਖ:** ਅਖੌਤੀ ਬਾਪੂ ਆਸਾ ਰਾਮ ਦੇ ਸੂਰਤ ਸਥਿਤ ਡੇਰੇ ਨੂੰ ਹਾਈਕੋਰਟ ਵੱਲੋਂ ਗੈਰ ਕਾਨੂੰਨੀ ਕਰਾਰ ਦੇ ਕੇ ਇਸ ਨੂੰ ਢਾਹੁਣ ਦੇ ਦਿੱਤੇ ਹੁਕਮਾਂ ਨਾਲ ਕਈ ਪੱਖ ਉੱਭਰ ਕੇ ਸਾਹਮਣੇ ਆਏ ਹਨ। ਪਹਿਲਾ ਅਹਿਮ ਪੱਖ ਇਹ ਹੈ ਕਿ ਦੇਸ਼ ਵਿੱਚ ਨਿੱਤ ਰੋਜ਼ ਖੁੰਭਾਂ ਵਾਂਗ ਉੱਗ ਰਹੇ ਡੇਰੇ ਤੇ ਧਰਮ ਗੁਰੂ ਜਨਤਾ ਦੀ ਕਰੋੜਾਂ ਰੁਪਏ ਦੀ ਸੰਪਤੀ ਤੇ ਕਬਜ਼ੇ ਕਰ ਰਹੇ ਹਨ ਤੇ ਸਿਆਸਤਦਾਨ ਆਪਣੇ ਵੋਟ ਬੈਂਕ ਲਈ ਅਜਿਹੇ ਲੋਕਾਂ ਦੀ ਹਾਜ਼ਰੀ ਭਰਨ ਵਿੱਚ ਭੋਰਾ ਸ਼ਰਮ ਮਹਿਸੂਸ ਨਹੀਂ ਕਰਦੇ। ਜਿਸ ਕਰਕੇ ਡੇਰਿਆਂ ਤੇ ਅਖੌਤੀ ਬਾਬਿਆਂ ਦਾ ਵਪਾਰ ਦਿਨੋ-ਦਿਨ ਵਧ ਫੁੱਲ ਰਿਹਾ ਹੈ।

---

ਸ.ਫਾ 29 ਦੀ ਬਾਕੀ...

ਅਣਗਹਿਲੀ ਕਰਦੇ ਹੁੰਦੀਆਂ ਤੇ ਜਦ ਸਿਹਤ ਸਹੂਲਤਾਂ ਪ੍ਰਦਾਨ ਕਰਵਾਉਣ ਵਾਲੇ ਲੋਕ ਆਪਣੀ ਜ਼ਿੰਮੇਵਾਰੀ ਤੋਂ ਆਨਾਕਾਨੀ ਕਰਦੇ ਹਨ ਤਾਂ ਜ਼ਿੰਦਗੀ ਮੌਤ ਵਿੱਚ ਤਬਦੀਲ ਹੋ ਜਾਂਦੀ ਹੈ। ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਵਿਗਿਆਨ ਦਾ ਪ੍ਰਚਾਰ ਪਸਾਰ ਕਰਨ ਵਾਲੇ ਸੰਵਿਧਾਨ ਦੀ ਸਹੁੰ ਖਾਣ ਵਾਲੇ ਸਾਡੇ ਨੇਤਾ ਵਿਧਾਇਕ ਤੇ ਹੁਕਮਰਾਨ ਦੁਆਵਾਂ ਦਾ ਖੱਟਿਆ ਹੀ ਖਾਂਦੇ ਹਨ। ਜਿਹੜੇ ਆਪਣੀਆਂ ਕਮਜ਼ੋਰੀਆਂ ਤੇ ਪ੍ਰਬੰਧ ਦੀਆਂ ਨਲਾਇਕੀਆਂ ਨੂੰ ਲੁਕੋਣ ਲਈ ਲੋਕਾਂ ਦੀ ਦੁਆਵਾਂ ਮੰਗਣ ਦੀ ਅਗਿਆਨਤਾ ਦਾ ਖੂਬ ਲਾਹਾ ਲੈਂਦੇ ਹਨ।

ਮਾਨਵਤਾ ਦਾ ਭਲਾ ਦੁਆਵਾਂ ਨਾਲ ਨਹੀਂ ਬਲਕਿ ਕੀਤੇ ਗਏ ਲੋਕ ਹਿਤੂ ਕਾਰਜਾਂ ਨਾਲ ਹੋਣਾ ਹੈ। ਦੁਨੀਆ ਦਾ ਇਤਿਹਾਸ ਗਵਾਹ ਹੈ ਕਿ ਕਿਸੇ ਵੀ ਖ਼ੇਤਰ ਵਿੱਚ ਜਿੱਤ ਹਾਸਲ ਕਰਨ ਲਈ ਸਦਾ ਹਿੰਮਤ, ਸਿਦਕ, ਹੌਸਲੇ ਤੇ ਆਤਮ ਵਿਸ਼ਵਾਸ ਨੇ ਹੀ ਰੰਗ ਵਿਖਾਇਆ ਹੈ। ਇਸ ਲਈ ਵਿਗਿਆਨ ਦੇ ਅਜੋਕੇ ਯੁਗ ਵਿੱਚ ਮਨੁੱਖ ਨੂੰ ਦੁਆਵਾਂ ਦੇ ਅੰਧ ਵਿਸ਼ਵਾਸ ਤੋਂ ਪੱਲਾ ਛੁਡਾ ਕੇ ਆਤਮ ਵਿਸ਼ਵਾਸ ਤੇ ਸੰਘਰਸ਼ ਦਾ ਰਸਤਾ ਅਖ਼ਤਿਆਰ ਕਰਨਾ ਚਾਹੀਦਾ ਹੈ।

---

ਸ.ਫਾ 17 ਦੀ ਬਾਕੀ...

ਹੈ। ਅਜਿਹੀ ਵਡੇਰੀ ਪ੍ਰਾਪਤੀ ਲਈ ਸਾਨੂੰ ਪੀੜ੍ਹੀ-ਦਰ-ਪੀੜ੍ਹੀ ਅਪਣਾਈ ਜਾ ਰਹੀ ਅੰਧਵਿਸ਼ਵਾਸੀ ਤੇ ਅਧਿਆਤਮਕਵਾਦੀ ਸੋਚ ਵਾਲੀ ਕਮਜ਼ੋਰ ਤੇ ਬੀਮਾਰ ਮਾਨਸਿਕਤਾ ਨੂੰ ਹਰ ਕੀਮਤ ਉਤੇ ਤਿਲਾਂਜਲੀ ਦੇਣੀ ਹੋਵੇਗੀ ਅਤੇ ਜ਼ਿੰਦਗੀ ਦੇ ਹਰ ਖੇਤਰ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣਾ ਹੋਵੇਗਾ। ਦੁਨੀਆਂ ਦੇ ਵਿਕਸਤ ਅਤੇ ਖੁਸ਼ਹਾਲ ਦੇਸ਼ਾਂ ਦੀ ਤਰੱਕੀ ਖੁਸ਼ਹਾਲੀ ਅਤੇ ਕਾਮਯਾਬੀ ਦਾ ਇਹੋ ਇਕ ਰਾਜ ਹੈ ਜਿਸ ਉਤੇ ਅਮਲ ਕਰਕੇ ਅਸੀਂ ਵੀ ਉਨ੍ਹਾਂ ਵਰਗਾ ਖੁਸ਼ਹਾਲ ਅਤੇ ਵਿਕਸਤ ਜੀਵਨ ਪੱਧਰ ਪ੍ਰਾਪਤ ਕਰ ਸਕਦੇ ਹਾਂ।

# ਮੱਧਵਰਗੀ ਮਾਨਸਿਕਤਾ

ਅਮਿਤਾ ਬੋਰਗੋਹੇਨ

ਅੱਜ ਦੇ ਸਮਾਜ ਦੀ ਸ਼ਬਦਾਵਲੀ ਵਿਚ ਜਿਹੜੇ ਸ਼ਬਦ ਦੀ ਸਭ ਤੋਂ ਵਧੇਰੇ ਵਰਤੋਂ ਹੋ ਰਹੀ ਹੈ ਉਹ ਹੈ 'ਮਿਡਲ ਕਲਾਸ' ਯਾਨੀ ਮੱਧ-ਵਰਗ। ਤੁਸੀਂ ਕੋਈ ਕਹਾਣੀ ਜਾਂ ਲੇਖ ਪੜ੍ਹੋ, ਚਲਚਿੱਤਰ, ਟੈਲੀਵੀਜ਼ਨ ਦੇ ਧਾਰਾਵਾਹਿਕ ਦੇਖੋ ਜਾਂ ਫੇਰ ਅਤਿ ਆਧੁਨਿਕ ਨੌਜਵਾਨ ਵਰਗ ਦੀ ਗੱਲਬਾਤ ਸੁਣੋ, ਤੁਹਾਨੂੰ ਸਾਰਿਆਂ ਵਿਚ ਮਿਡਲ ਕਲਾਸ ਸ਼ਬਦ ਦੀ ਭਰਮਾਰ ਮਿਲੇਗੀ।

ਆਖਰਕਾਰ ਇਸ ਮਿਡਲ ਕਲਾਸ ਦੀ ਪ੍ਰੀਭਾਸ਼ਾ ਕੀ ਹੈ ? ਅੱਜ ਇਸ ਵਰਗ ਨੂੰ ਕਿਉਂ ਮਾੜਾ ਅਤੇ ਹਾਸੇ-ਮਖੌਲ ਦੀਆਂ ਨਜ਼ਰਾਂ ਨਾਲ ਵੇਖਿਆ ਜਾ ਰਿਹਾ ਹੈ ? ਇਕ ਖਾਸ ਵਰਗ ਕਿਉਂ ਮਿਡਲ ਕਲਾਸ ਉਤੇ ਉਂਗਲੀ ਉਠਾ ਰਿਹਾ ਹੈ ? ਇਹ ਗੱਲ ਸਮਝ ਵਿਚ ਨਹੀਂ ਆਉਂਦੀ ਕਿ ਇਸ ਵਰਗ ਨੇ ਅਜਿਹਾ ਕੀ ਕੀਤਾ ਹੈ ਜਿਹੜਾ ਇਕ ਗਾਲ੍ਹ ਦੇ ਰੂਪ ਵਿਚ ਵਰਤੋਂ ਵਿਚ ਆ ਰਿਹਾ ਹੈ ?

ਉਹ ਵਰਗ ਜੋ ਮਿਡਲ ਕਲਾਸ ਨੂੰ ਮਾੜੀਆਂ ਨਜ਼ਰਾਂ ਨਾਲ ਦੇਖ ਰਿਹਾ ਹੈ, ਪਹਿਲਾਂ ਆਪਣੇ ਦੋਸ਼ ਲਗਾਉਣ ਵਾਲੇ ਉੱਚ ਵਰਗ ਦਾ ਮੁੱਲਾਂਕਣ ਤਾਂ ਕਰ ਕੇ ਵੇਖਣ ? ਨੈਤਿਕਤਾ, ਸੱਚਤਾ ਅਤੇ ਚਰਿਤਰਵਾਨ ਦਾ ਇਸ ਵਰਗ ਵਿਚ ਕਿੰਨੀ ਵਿਸ਼ੇਸ਼ਤਾ ਗੁਣ ਹੈ। ਇਥੇ ਲੋਕਾਂ ਦੀਆਂ ਭਾਵਨਾਵਾਂ ਦਾ ਕਿੰਨਾ ਆਦਰ ਹੁੰਦਾ ਹੈ ? ਕੀ ਇਹ ਵਰਗ ਦੇਸ਼ ਹਿੱਤ ਜਾਂ ਸਾਮਾਜਿਕ ਹਿੱਤ ਦੇ ਬਾਰੇ ਵਿਚ ਕੁਝ ਸੋਚਦਾ ਹੈ? ਜਦੋਂ ਇਹ ਵਰਗ ਇਹਨਾਂ ਮਾਪਦੰਡਾਂ ਉਤੇ ਆਪਣੇ ਆਪ ਨੂੰ ਤੋਲੇਗਾ ਤਦ ਉਸਨੂੰ ਅਸਲ ਸਥਿਤੀ ਦਾ ਪਤਾ ਲੱਗ ਜਾਵੇਗਾ।

ਇੱਥੇ ਮੇਰਾ ਮਤਲਬ ਸਾਰੇ ਉੱਚ ਵਰਗ ਦੇ ਲੋਕਾਂ ਤੋਂ ਨਹੀਂ ਬਲਕਿ ਕੇਵਲ ਉਹਨਾਂ ਲੋਕਾਂ ਤੋਂ ਹੀ ਹੈ ਜਿਹੜੇ ਮਿਡਲ ਕਲਾਸ ਲੋਕਾਂ ਉਤੇ ਹਮੇਸ਼ਾ ਹੀ ਸਖਤ ਟਿੱਪਣੀਆਂ ਕਰਦੇ ਰਹਿੰਦੇ ਹਨ ਕਿ ਇਸਨੂੰ ਕੀ ਪਤਾ ? ਇਹ ਤਾਂ ਮਿਡਲ ਕਲਾਸ ਦਾ ਹੈ, ਇਹ ਸਾਡੇ ਤੌਰ-ਤਰੀਕੇ ਕੀ ਜਾਣੇ ?

ਕਈ ਵਾਰ ਇੱਕ ਵਿਅਕਤੀ ਨੂੰ ਦੂਜੇ ਵਿਅਕਤੀ ਨਾਲ ਇਸ ਤਰ੍ਹਾਂ ਕਹਿੰਦੇ ਹੋਏ ਵੀ ਸੁਣਿਆ ਜਾਂਦਾ ਹੈ ਕਿ ਕਿਆ ਇਹ ਮਿਡਲ ਕਲਾਸ ਵਾਲਿਆਂ ਵਰਗੀਆਂ ਗੱਲਾਂ ਕਰ ਰਹੇ ਹੋ, ਕੁਝ ਤਾਂ ਆਪਣੇ 'ਸਟੇਟਸ' ਦਾ ਧਿਆਨ ਰੱਖੋ।

ਦੇਸ਼ ਭਰ ਵਿਚ ਹੁਣ ਤਾਂ ਇਹ ਹਾਲਤ ਬਣ ਗਈ ਹੈ ਕਿ ਦੋਸ਼ ਲਗਾਉਣ ਵਾਲੇ ਉੱਚ ਵਰਗ ਮਿਡਲ ਕਲਾਸ ਨੂੰ ਲਗਭਗ ਅਛੂਤ ਮੰਨਣ ਲੱਗੇ ਹਨ। ਜਦ ਸਮਾਜ ਦੇ ਮੱਧ-ਵਰਗ ਦੀ ਇਹ ਦਸ਼ਾ ਹੈ ਤਾਂ ਹੇਠਲੇ ਵਰਗ ਦੀ ਹੋਂਦ ਦਾ ਅਨੁਮਾਨ ਤਾਂ ਤੁਸੀਂ ਆਸਾਨੀ ਨਾਲ ਲਗਾ ਸਕਦੇ ਹੋ।

ਇੱਕ ਉਹ ਸਮਾਂ ਸੀ ਜਦ ਦੇਸ਼ ਵਿਚ ਸਿੱਖਿਆ ਦੀ ਕਮੀ ਸੀ, ਲੋਕਾਂ ਦਾ ਨਜ਼ਰੀਆ ਵਿਆਪਕ ਨਹੀਂ ਸੀ, ਉਸ ਸਮੇਂ ਦੇਸ਼ ਵਿੱਚ ਜਾਤ-ਬਰਾਦਰੀ ਦਾ ਰੋਗ ਮਾਹਾਂਮਾਰੀ ਦੀ ਤਰ੍ਹਾਂ ਫੈਲਿਆ ਹੋਇਆ ਸੀ। ਹੇਠਲੀ ਜਾਤ ਦੇ ਲੋਕਾਂ ਨੂੰ ਸਮਾਜ ਤੋਂ ਦੂਰ ਰੱਖਿਆ ਜਾਂਦਾ ਸੀ, ਉਹਨਾਂ ਨੂੰ ਸਿੱਖਿਆ ਪ੍ਰਾਪਤ ਕਰਨ ਦਾ ਵੀ ਹੱਕ ਨਹੀਂ ਸੀ ਪ੍ਰੰਤੂ ਜਦ ਦੇਸ਼ ਆਜ਼ਾਦ ਹੋਇਆ ਤਾਂ ਸਮਝੋ ਸਮਾਜ ਵਿਚ ਨਵੀਂ ਚੇਤਨਾ ਆਈ ਅਤੇ ਹੌਲੀ-ਹੌਲੀ ਸਮਾਜ ਦੇ ਨਿਯਮ ਬਦਲ ਗਏ। ਨਵੇਂ ਸੰਵਿਧਾਨ ਵਿੱਚ ਸਾਰਿਆਂ ਨੂੰ ਬਰਾਬਰ ਅਧਿਕਾਰ ਮਿਲ ਗਏ। ਇਸ ਇੱਕ ਵੱਡੀ ਸਮੱਸਿਆ ਉਤੇ ਤਾਂ ਅਸੀਂ ਜਿੱਤ ਪ੍ਰਾਪਤ ਕਰ ਲਈ ਪ੍ਰੰਤੂ ਹਾਲੇ ਤੱਕ ਅਸੀਂ ਆਪਣੇ ਹੰਕਾਰ ਉਤੇ ਜਿੱਤ ਨਹੀਂ ਪਾ ਸਕੇ ਹਾਂ ਅਤੇ ਉਹੀ ਹੰਕਾਰ ਰੂਪੀ ਹੀਣ ਭਾਵਨਾ ਨੇ ਸਾਨੂੰ ਉੱਚ ਅਤੇ ਮੱਧ-ਵਰਗੀ ਸ਼੍ਰੇਣੀ ਵਿਚ ਵੰਡਿਆ ਹੋਇਆ ਹੈ।.

ਉੱਚ ਵਰਗ ਦੀ ਪ੍ਰੀਭਾਸ਼ਾ ਇਹ ਹੈ ? ਸ਼ਾਇਦ ਇਹ ਕਿਸੇ ਦੇ ਸਮਝ ਵਿਚ ਨਹੀਂ ਆਉਂਦੀ ਅਤੇ ਆਵੇਗੀ ਵੀ ਕਿਵੇਂ, ਕਿਉਂਕਿ ਪੈਸਿਆਂ ਦੀ ਚਾਰਦੀਵਾਰੀ ਦੇ ਅੰਦਰ ਕੀ ਕੋਈ ਆਮ ਆਦਮੀ ਦਾਖਲ ਹੋ ਸਕਦਾ ਹੈ ? ਉੱਚ-ਵਰਗ ਜਦ ਸਮਾਜ ਦੇ ਕਮਜ਼ੋਰ ਲੋਕਾਂ ਨਾਲ ਮਿਲਣਾ ਹੀ ਨਹੀਂ ਚਾਹੁੰਦਾ ਤਾਂ ਉਸਦਾ ਨਜ਼ਰੀਆਂ ਕ਼ੋਈ ਕਿਵੇਂ ਸਮਝ ਸਕਦਾ ਹੈ ? ਦੇਸ਼ ਦਾ ਇੱਕ ਵਿਸ਼ਾਲ ਜਨ-ਸਮੂਹ ਮੱਧ ਅਤੇ ਹੇਠਲੇ ਵਰਗ ਦੇ ਅੰਤਰਗਤ ਆਉਂਦਾ ਹੈ ਅਤੇ ਦੇਸ਼ ਨੂੰ ਜ਼ਿਆਦਾਤਰ ਕੀਰਤੀਮਾਨ ਵੀ ਇਹੀ ਵਰਗ ਦਿੰਦਾ ਹੈ, ਚਾਹੇ ਉਹ ਖੇਡ ਦਾ ਮੈਦਾਨ ਹੋਵੇ, ਫਿਲਮ ਹੋਵੇ, ਰਾਜਨੀਤੀ ਹੋਵੇ ਜਾਂ ਤਕਨੀਕੀ ਖੇਤਰ ਹੋਵੇ। ਕੁਝ ਕਮੀਆਂ ਨੂੰ ਛੱਡ ਕੇ ਦੇਖੀਏ ਤਾਂ ਅੰਕੜੇ ਇਹੀ ਦੱਸਦੇ ਹਨ ਕਿ ਮੱਧ-ਵਰਗ ਨੇ ਆਪਣੀ ਮਿਹਨਤ ਅਤੇ ਲਗਨ ਨਾਲ ਦੇਸ਼ ਦਾ ਨਾਂ ਸੰਸਾਰ ਪੱਧਰ 'ਤੇ ਉੱਚਾ ਕੀਤਾ ਹੈ।

ਸਰੀਰ ਵਿੱਚ ਜਿਸ ਪ੍ਰਕਾਰ ਰੀੜ੍ਹ ਦੀ ਹੱਡੀ ਹੁੰਦੀ ਹੈ ਉਸੇ ਪ੍ਰਕਾਰ ਸਮਾਜ ਵਿਚ ਮਿਡਲ ਕਲਾਸ ਹੁੰਦਾ ਹੈ, ਜਿਸਦੇ ਬਿਨਾਂ ਸਮਾਜ ਦੀ ਸੰਰਚਨਾ ਔਖੀ ਹੈ। ਅਸਲ ਵਿਚ ਦੇਖਿਆ ਜਾਵੇ ਤਾਂ ਮਿਡਲ ਕਲਾਸ ਕਹੇ ਜਾਣ ਵਾਲੇ ਲੋਕ ਆਪਣਾ ਜੀਵਨ ਸ਼ਾਂਤੀ ਨਾਲ ਬਤੀਤ ਕਰਨ ਵਿਚ ਆਪਣੇ ਆਪ ਨੂੰ ਜ਼ਿਆਦਾ ਸੁਰੱਖਿਅਤ ਮਹਿਸੂਸ ਕਰਦੇ ਹਨ। ਉਹਨਾਂ ਦੇ ਜਿਉਣ ਦਾ ਢੰਗ ਸਾਧਾਰਨ ਅਤੇ ਨਿਯਮਿਤ ਹੁੰਦਾ ਹੈ, ਜਿਵੇਂ ਸਵੇਰੇ ਜਲਦੀ ਉੱਠਣਾ, ਸੰਤੁਲਿਤ ਅਤੇ ਸਾਦਾ ਭੋਜਨ ਕਰਨਾ, ਸਮੇਂ ਸਿਰ ਕੰਮ ਉਤੇ ਜਾਣਾ ਆਦਿਕ।

ਇਹ ਲੋਕ ਸੀਮਤ ਸਾਧਨਾ ਨਾਲ ਜੀਵਨ ਜਿਉਣ ਦੇ ਮਾਹਿਰ ਹੁੰਦੇ ਹਨ। ਝੂਠਾ ਦਿਖਾਵਾ ਨਹੀਂ ਕਰਦੇ ਜਾਂ ਇੰਜ ਕਹਿ ਲਓ ਕਿ ਇਹਨਾਂ ਦੇ ਕੋਲ ਨਾ ਇਹ ਕਰਨ ਦੇ ਸਾਧਨ ਹਨ ਅਤੇ ਨਾ ਹੀ ਸਮਾਂ ਹੈ। ਆਪਣੀ ਜਮਾਂ-ਪੂੰਜੀ ਦੇ ਦਾਇਰੇ ਵਿਚ ਰਹਿਣਾ ਇਹਨਾਂ ਦਾ ਅਦਰਸ਼ ਹੈ।

ਇਹਨਾਂ ਦੇ ਪਰਿਵਾਰਕ ਸਬੰਧ ਵੀ ਕਾਫੀ ਮਜ਼ਬੂਤ ਹੁੰਦੇ ਹਨ, ਬਿਨਾਂ ਕਿਸੇ ਭੇਦਭਾਵ ਤੋਂ ਇੱਕ ਦੂਜੇ ਉਤੇ ਮਰ ਮਿਟਨਾ ਇਹਨਾਂ ਦੇ ਸੰਸਕਾਰਾਂ ਵਿਚ ਸ਼ਾਮਲ ਹੈ ਜੋ ਇਹਨਾਂ ਨੂੰ ਏਕਤਾ ਦੇ ਸੂਤਰ ਵਿਚ ਬੰਨ੍ਹੀ ਰੱਖਦਾ ਹੈ। ਕਹਿਣ ਦਾ ਮਤਲਬ ਇਹ ਹੈ ਕਿ ਮਿਡਲ ਕਲਾਸ ਮਾਨਸਿਕਤਾ ਹਾਈ ਸੁਸਾਇਟੀ ਦੀ ਸੋਚ ਤੋਂ ਵਧੀਆ ਹੈ। ਹਾਈ ਸੁਸਾਇਟੀ ਵਿਚ ਆਪਣਿਆਂ ਨੂੰ ਲੁੱਟਣ, ਠੱਗਣ ਦੇ ਬਾਰੇ ਵਿਚ ਹਰ ਰੋਜ਼ ਨਵੇਂ-ਨਵੇਂ ਹੱਥਕੰਡੇ ਸੋਚੇ ਜਾਂਦੇ ਹਨ।

ਅਨੁਵਾਦ – ਪਵਨ ਕੁਮਾਰ ਰੱਤੋਂ



# ਸਰਗਮੀਆਂ

**ਜ਼ੋਨ ਨਵਾਂ ਸ਼ਹਿਰ :**

ਮੀਡੀਆ ਵਿਭਾਗ ਮੁਖੀ ਸ੍ਰੀ ਸੁਖਵਿੰਦਰ ਗੋਗਾ ਵਲੋਂ ਆਪਦੀ ਬੇਟੀ ਨੇਹਾ ਦੀ ਪਹਿਲੀ ਬਰਸੀ ਦੇ ਮੌਕੇ 'ਤੇ ਇਕਾਈ ਬੰਗਾ ਦੇ ਸਹਿਯੋਗ ਨਾਲ ਅੰਗ ਤੇ ਮ੍ਰਿਤਕ ਦੇਹਾਂ ਹਸਪਤਾਲ ਨੂੰ ਦੇਣ ਸੰਬੰਧੀ ਇਕ ਸੈਮੀਨਾਰ ਕਰਵਾਇਆ ਗਿਆ ਜਿਸ ਵਿਚ ਦਯਾਨੰਦ ਮੈਡੀਕਲ ਕਾਲਜ ਹਸਪਤਾਲ ਲੁਧਿਆਣਾ ਤੋਂ ਡਾ. ਅਜੈ ਗੋਇਲ ਅਤੇ ਡਾ. ਗੁਰਸ਼ਰਨ ਸਿੰਘ ਪਹੁੰਚੇ। ਡਾ. ਤੀਰਥ ਸਿੰਘ ਡੈਂਟਲ ਸਰਜਨ ਬੰਗਾ ਨੇ ਸਰੋਤਿਆਂ ਨੂੰ ਦੰਦਾ ਦੀਆਂ ਬੀਮਾਰੀਆਂ ਅਤੇ ਉਨ੍ਹਾਂ ਤੋਂ ਬਚਾਅ ਦੇ ਤਰੀਕਿਆਂ ਬਾਰੇ ਵਿਸਥਾਰ ਨਾਲ ਦੱਸਿਆ। ਇਸ ਮੌਕੇ ਤੇ ਫਰੀ ਬਲੱਡ ਗਰੁੱਪ ਅਤੇ ਐਚ ਵੀ ਜਾਂਚ ਦਾ ਕੈਂਪ ਵੀ ਲਗਾਇਆ ਗਿਆ। ਵੀਹ ਤੋਂ ਵੱਧ ਵਿਅਕਤੀਆਂ ਨੇ ਮ੍ਰਿਤਕ ਦੇਹ ਅਤੇ ਏਨੇ ਹੀ ਵਿਅਕਤੀਆਂ ਵਲੋਂ ਅੱਖਾਂ ਦੇਣ ਸੰਬੰਧੀ ਫਾਰਮ ਭਰੇ। ਸੈਮੀਨਾਰ ਨੂੰ ਸ੍ਰੀ ਸਤਪਾਲ ਸਲੋਹ ਅਤੇ ਡਾ. ਜੁਗਿੰਦਰ ਕੁੱਲੇਵਾਲ ਨੇ ਵੀ ਸੰਬੋਧਿਤ ਕੀਤਾ। ਡਾ. ਸੁਰਿੰਦਰ ਅਜਨਾਤ ਨੇ ਲੋਕਾਂ ਵਿਚ ਮੌਤ ਤੋਂ ਬਾਅਦ ਪਾਏ ਜਾਂਦੇ ਵਹਿਮਾਂ ਭਰਮਾਂ ਬਾਰੇ ਲੋਕਾਂ ਨੂੰ ਦਸਦਿਆਂ ਕਿਹਾ ਕਿ ਮਰਨ ਤੋਂ ਬਾਅਦ ਵਿਅਕਤੀ ਦਾ ਸਰੀਰ ਮਿੱਟੀ ਬਣ ਜਾਂਦਾ ਹੈ। ਕੋਈ ਵੀ ਸਵਰਗ ਜਾਂ ਨਰਕ ਨਹੀਂ ਹੈ। ਸ੍ਰੀ ਮੁਕੰਦ ਲਾਲ ਨੇ ਜਾਦੂ ਦੇ ਟ੍ਰਿੱਕ ਵੀ ਦਿਖਾਏ। ਇਸ ਮੌਕੇ ਤੇ ਪਹੁੰਚੇ ਤਰਕਸ਼ੀਲ ਸਾਥੀਆਂ ਵਿਚ ਪਰਸ ਰਾਮ, ਨੰਦ ਲਾਲ ਬਲਾਚੌਰ, ਨਰਿੰਦਰ ਮਾਹਿਲਪੁਰ, ਮਾ. ਨਰੇਸ਼, ਸ਼੍ਰੀਮਤੀ ਸੋਮਾ ਸਬਲੋਕ ਹਾਜਰ ਸਨ। ਸਟੇਜ ਸੰਚਾਲਨ ਪ੍ਰੋ. ਦਿਲਬਾਗ ਸਿੰਘ ਨੇ ਕੀਤੀ। ਸਮਾਗਮ ਨੂੰ ਨੇਪਰੇ ਚਾੜਨ ਵਿਚ ਮਾ. ਬਲਦੇਵ ਸਿੰਘ, ਮਾ. ਤੀਰਥ, ਮਾ. ਕੁਲਵਿੰਦਰ ਖਟਕੜ, ਮਾ. ਸ਼ੰਕਰ, ਮਾ. ਜਨਕ ਰਾਜ, ਤਿਲਕ ਰਾਜ, ਹਰਚਰਨ ਸਿੰਘ ਅਤੇ ਮਾ. ਰੂਪ ਲਾਲ ਮੁੱਖੀ ਜਥੇਬੰਦਕ ਵਿਭਾਗ ਇਕਾਈ ਬੰਗਾ ਦਾ ਕਾਫੀ ਸਹਿਯੋਗ ਰਿਹਾ।

**ਬਲਦੇਵ ਸਿੰਘ, ਮੁਖੀ ਮੀਡੀਆ ਵਿਭਾਗ**

**ਬੱਸੀ ਪਠਾਣ :**

ਇਸ ਇਕਾਈ ਨੇ ਇਕਾਈ ਉੱਚਾ ਪਿੰਡ ਖੰਟ ਦੇ ਸਹਿਯੋਗ ਨਾਲ ਇਕ ਵੱਡਾ ਸਕੂਲ ਸਮਾਗਮ ਕੀਤਾ ਗਿਆ। ਜਿਸ ਵਿਚ ਸਥਾਨਕ ਇਕਾਈ ਦੇ ਸਰਗਰਮ ਮੈਂਬਰ ਭਗਵਾਨ ਦਾਸ ਦੇ ਭਰਾ ਦੀ ਬਰਸੀ ਨਿਵੇਕਲੇ ਢੰਗ ਨਾਲ ਮਨਾਈ ਗਈ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਬੱਸੀ ਪਠਾਣਾਂ ਵਿਖੇ ਰੱਖੇ ਗਏ ਪ੍ਰਭਾਵਸ਼ਾਲੀ ਪ੍ਰੋਗਰਾਮ ਵਿਚ ਆਮ ਰੀਤੀ ਰਿਵਾਜਾਂ ਤੋਂ ਪਰ੍ਹੇ ਹਟਦੇ ਹੋਏ ਸਕੂਲ ਦੀਆਂ 150 ਗਰੀਬ ਵਿਦਿਆਰਥਣਾਂ ਨੂੰ ਸਕੂਲੀ ਵਰਦੀਆਂ ਸੰਵਾ ਕੇ ਦਿਤੀਆਂ ਗਈਆਂ। ਇਸ ਮੌਕੇ 'ਤੇ ਜ਼ੋਨ ਮੁਖੀ ਜਰਨੈਲ ਕ੍ਰਾਂਤੀ ਮੁਹਾਲੀ, ਜਗਤਰਨ ਚੰਦ, ਜਸਵੀਰ ਉੱਚਾ ਪਿੰਡ, ਸੰਦੀਪ ਬੱਸੀ ਪਠਾਣਾਂ, ਡਾ. ਦਰਸ਼ਨ ਬੱਸੀ ਪਠਾਣਾਂ ਵਲੋਂ ਮੈਜਿਕ ਟ੍ਰਿਕ ਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਸਕੂਲ ਦੇ ਪ੍ਰਿੰਸੀਪਲ ਵਲੋਂ ਤਰਕਸ਼ੀਲਾਂ ਦਾ ਧੰਨਵਾਦ ਕੀਤਾ ਗਿਆ ਤੇ ਇਕ ਵੱਡਾ ਪ੍ਰੋਗਰਾਮ ਕਰਵਾਉਣ ਲਈ ਵੀ ਕਿਹਾ। ਇਸ ਮੌਕੇ ਤੇ ਹੋਰਨਾਂ ਤੋਂ ਇਲਾਵਾ ਕੁਲਦੀਪ ਦਰਦੀ, ਮੁਕੰਦੀ ਲਾਲ, ਕਮਲ ਸਹਾਵੀ, ਧਰਮਿੰਦਰ ਹਮੇਸ਼ ਪੁਰਾ ਤੇ ਕੰਵਲਜੀਤ ਉੱਚਾ ਪਿੰਡ ਨੇ ਵੀ ਹਾਜ਼ਰੀ ਲਵਾਈ।

ਜਗਤਰਨ ਖੰਟ, ਇਕਾਈ ਬੱਸੀ ਪਠਾਣਾਂ

**ਵਲੈਤੋਂ** : (ਹਰਿੰਦਰ ਲਾਲੀ ਦੀ ਰਿਪੋਰਟ)

ਕੁਝ ਮੀਟਿੰਗਾਂ : ਸਾਥੀ ਲਵਕੇਸ਼ ਰਾਹੀਂ ਗੁਰਮੇਜ਼ ਸਿੰਘ ਨਾਮ ਦੇ ਵਿਅਕਤੀ ਨਾਲ ਮੁਲਾਕਾਤ ਹੋਈ ਜਿਸ ਨੇ ਦੱਸਿਆ ਕਿ ਚੰਡੀਗੜ੍ਹ ਦੇ ਇਲਾਕੇ ਦਾ ਇੱਕ ਦੋਵੇਂ ਅੱਖਾਂ ਤੋਂ ਅੰਨ੍ਹਾ ਬੰਦਾ ਪੰਜਾਬ ਵਿਚਲੇ ਅੰਨ੍ਹੇ ਬੱਚਿਆਂ ਦੀ ਸਹਾਇਤਾ ਦੇ ਨਾਮ ਕਰੀਬ ਡੇਢ ਲੱਖ ਪੌਂਡ ਇਕੱਠੇ ਕਰਕੇ ਪੰਜਾਬ ਆ ਗਿਆ ਜੋ ਕਿ ਫਰਾਡ ਹੀ ਨਿਕਲਿਆ ਕਿਉਂਕਿ ਜਿਸ ਸੰਸਥਾ ਦਾ ਨਾਮ ਵਰਤ ਕੇ ਉਸਨੇ ਪੌਂਡ ਇਕੱਠੇ ਕੀਤੇ ਸਨ ਉਸ ਨਾਮ ਦੀ ਕਿਸੇ ਸੰਸਥਾ ਦੀ ਕੋਈ ਹੋਂਦ ਹੀ ਨਹੀਂ। 17-11-06 ਨੂੰ ਸ਼ਹੀਦ ਊਧਮ ਸਿੰਘ ਵੈਲਫੇਅਰ ਸੈਂਟਰ, ਸੋਹੋ ਰੋਡ, ਬਰਮਿੰਘਮ ਵਿਖੇ ਭਾਰਤੀ ਮਜ਼ਦੂਰ ਸੰਘ ਦੀ ਬਰਮਿੰਘਮ ਬ੍ਰਾਂਚ ਵੱਲੋਂ ਵਿਸ਼ੇਸ਼ ਮਿਲਣੀ ਦਾ ਪ੍ਰਬੰਧ ਕੀਤਾ ਗਿਆ ਜਿਸ ਦਾ ਸੰਚਾਲਨ ਸੁਰਿੰਦਰ ਵਿਰਦੀ ਨੇ ਕੀਤਾ। ਲਵਕੇਸ਼ ਪ੍ਰਾਸ਼ਰ ਨੇ ਤਰਕਸ਼ੀਲ ਪਹੁੰਚ ਅਪਣਾਉਣ ਦਾ ਸੱਦਾ ਦਿੱਤਾ। ਬਲਵੰਤ ਕਟਾਰੀਆ ਨੇ ਬੁੱਧ ਧਰਮ ਨੂੰ ਤਰਕਸ਼ੀਲਤਾ ਨਾਲ ਮੇਲਣ ਦੀ ਕੋਸ਼ਿਸ਼ ਕੀਤੀ, ਸੱਚਦੇਵ ਵਿਰਦੀ ਸਭਨਾਂ ਨੂੰ ਜੀ ਆਇਆ ਕਿਹਾ ਜਦੋਂ ਕਿ ਮੇਰੇ ਵੱਲੋਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਪ੍ਰਚਾਰਨ-ਪ੍ਰਸਾਰਨ, ਹਰ ਪ੍ਰਕਾਰ ਦੀ ਕੱਟੜਤਾ ਦਾ ਤਿਆਗ ਕਰਨ ਅਤੇ ਵਿਰੋਧੀ ਵਿਚਾਰਾਂ ਵਾਲੇ ਲੋਕਾਂ ਨੂੰ ਆਪਣੀ ਦਲੀਲ ਮਨਵਾਉਣ ਲਈ ਖ਼ੁਦ ਨੂੰ ਵੱਧ ਤੋਂ ਵੱਧ ਜਾਣਕਾਰੀ ਹਾਸਲ ਕਰਕੇ ਗਿਆਨ ਨਾਲ ਲੈੱਸ ਹੋਣਾ ਚਾਹੀਦਾ ਹੈ। 20-11-06 ਨੂੰ ਰੁੱਕਰੀ ਰੋਡ ਵਾਲੇ ਸੈਂਟਰ ਵਿਖੇ ਹੋਈ ਮੀਟਿੰਗ ਵਿਚ ਤਰਕਸ਼ੀਲ ਸੁਸਾਇਟੀ ਦੇ ਆਗੂ ਬਲਦੇਵ ਰਹਿਪਾ ਨਾਲ ਕਾਫੀ ਵਿਚਾਰਾਂ ਹੋਇਆ।

**ਐਮ. ਏ. - ਟੀ. ਵੀ. ਚੈਨਲ 'ਤੇ ਸਿੱਧੀ ਗੱਲਬਾਤ** : 21-11-06 ਨੂੰ ਐਕਸ. ਐਲ. ਰੇਡੀਓ ਪਰੇਜ਼ੈਂਟਰ ਅਤੇ ਪੰਜਾਬ ਟਾਈਮਜ਼ ਦੇ ਰਿਪੋਰਟਰ ਸ਼੍ਰੀ ਬਲਵੀਰ ਸੁਮਨ ਦੇ ਸਹਿਯੋਗ ਨਾਲ ਸ਼ਾਮ ਦੇ 7 ਵਜੇ ਤੋਂ 8 ਤੱਕ ਤਰਕਸ਼ੀਲਾਂ ਦੀ ਇੰਟਰਨੈਸ਼ਨਲ ਟੀਮ ਨੇ ਇੰਗਲੈਂਡ ਦੇ ਨਾਲ-ਨਾਲ ਪੂਰੇ ਯੂਰਪ ਦੇ ਸਰੋਤਿਆਂ ਨਾਲ ਸਿੱਧੀ ਗੱਲਬਾਤ ਕੀਤੀ ਜੋ ਕਾਫੀ ਲਾਹੇਵੰਦ ਸਾਬਤ ਹੋਈ। ਇਸ ਟੀਮ ਵਿਚ ਕਨੇਡਾ ਵੱਲੋਂ ਬਲਦੇਵ ਰਹਿਪਾ, ਇੰਗਲੈਂਡ ਵੱਲੋਂ ਲਵਕੇਸ਼, ਨਵਦੀਪ, ਸੱਚਦੇਵ, ਭਗਵੰਤ ਅਤੇ ਇੰਡੀਆ ਵੱਲੋਂ ਮੈਂ ਸ਼ਾਮਲ ਸੀ। ਬਾਕੀ ਗੱਲਾਂ ਤੋਂ ਇਲਾਵਾ ਮੇਰੇ ਵੱਲੋਂ ਕੁਝ ਜਾਦੂ ਦੇ ਟ੍ਰਿਕ ਵੀ ਟੀ. ਵੀ. ਦੇ ਦਰਸ਼ਕਾਂ ਨੂੰ ਵਿਖਾਉਣ ਉਪਰੰਤ ਸਮਝਾ ਕੇ ਜਾਦੂ ਬਾਰੇ ਪਾਏ ਜਾ ਰਹੇ ਭਰਮਾਂ ਨੂੰ ਵੀ ਕੱਢਣ ਦੀ ਕੋਸ਼ਿਸ਼ ਕੀਤੀ ਗਈ। ਟੀ. ਵੀ. ਪ੍ਰੇਜ਼ੈਂਟਰ ਸ਼ਿੰਗਾਰਾ ਸਿੰਘ ਅਤੇ ਬਾਕੀ ਸਾਰੇ ਟੀ. ਵੀ. ਸਟਾਫ ਦੀ ਪੇਸ਼ਕਾਰੀ ਨੇ ਸਮੁੱਚੇ ਪ੍ਰੋਗਰਾਮ ਨੂੰ ਚਾਰ ਚੰਨ ਲਗਾ ਦਿੱਤੇ। ਇਨ੍ਹਾਂ ਰੇਡੀਓ ਅਤੇ ਟੀ. ਵੀ. ਪ੍ਰੋਗਰਾਮਾਂ ਕਾਰਨ ਸੁਸਾਇਟੀ ਦਾ ਪ੍ਰਚਾਰ ਦੂਰ-ਦੂਰ ਤੱਕ ਫੈਲ ਗਿਆ ਅਤੇ ਇਨ੍ਹਾਂ ਪ੍ਰੋਗਰਾਮਾਂ ਰਾਹੀਂ ਸਾਡੇ ਫੋਨ ਨੰਬਰ ਸਰੋਤਿਆਂ ਅਤੇ ਦਰਸ਼ਕਾਂ ਨੂੰ ਦੱਸੇ ਗਏ ਜਿਸ ਕਾਰਣ ਕਾਫੀ ਲੋਕਾਂ ਨੇ ਹੁਣ ਤੱਕ ਵੀ ਸਾਡੇ ਨਾਲ ਸੰਪਰਕ ਸਾਧਿਆ ਹੋਇਆ ਹੈ।

**ਡਾਰਮਾਊਥ ਗੇਟ** : ਬਰਮਿੰਘਮ ਨੇੜਲੇ ਸ਼ਹਿਰ ਵੈਸਟਬਰੋਮਿਚ ਵਿਖੇ ਇਕ ਬਹੁਤ ਪੁਰਾਣਾ ਦਰਵਾਜ਼ਾ ਹੈ ਜਿਸ ਬਾਰੇ ਬਹੁਤ ਸਾਰੇ ਪੰਜਾਬੀ ਲੋਕਾਂ ਤੋਂ ਇਹ ਚਰਚਾ ਸੁਣਨ ਨੂੰ ਮਿਲੀ ਕਿ ਇਸ ਦਰਵਾਜ਼ੇ (ਗੇਟ) ਵਿਚ ਭੈੜੀਆਂ ਰੂਹਾਂ ਦਾ ਵਾਸ ਹੈ ਜੋ ਇੱਥੇ ਲਗਾਤਾਰ ਪਹਿਰਾ ਦਿੰਦੀਆਂ ਰਹਿੰਦੀਆਂ ਹਨ। ਜਦੋਂ ਵੀ ਪ੍ਰਸ਼ਾਸਨ ਦੁਆਰਾ ਵਿਕਾਸ ਦੇ ਕੰਮਾਂ ਦੇ ਮੱਦੇ ਨਜ਼ਰ ਇਸ ਗੇਟ ਨੂੰ ਢਾਹੁਣ ਦੀ ਕੋਸ਼ਿਸ਼ ਕੀਤੀ ਗਈ ਤਾਂ ਰੂਹਾਂ ਦੇ ਪ੍ਰਭਾਵ ਕਾਰਨ ਉਹ ਗੇਟ ਨਹੀਂ ਢਾਹਿਆ ਜਾ ਸਕਿਆ। ਜਦੋਂ ਵੀ ਕੋਈ ਵਹੀਕਲ ਉਸ ਗੇਟ ਦੇ ਨੇੜਿਓਂ ਹੋ ਕੇ ਲੰਘਦਾ ਹੈ ਤਾਂ ਉਸਦੀ ਰਫ਼ਤਾਰ ਘਟਾ ਕੇ ਹੀ ਲੰਘਣਾ ਪੈਂਦਾ ਹੈ, ਵਰਨਾ ਐਕਸੀਡੈਂਟ ਹੋ ਜਾਂਦਾ ਹੈ। ਸਾਥੀਆਂ ਦੇ ਸਹਿਯੋਗ ਨਾਲ ਮੈਂ ਪੜਤਾਲ ਕੀਤੀ ਤਾਂ ਪਤਾ ਚੱਲਿਆ ਕਿ ਉਸ ਗੇਟ ਦੇ ਆਲੇ-ਦੁਆਲੇ ਦੀ ਕਈ ਵਰਗ ਮੀਲ ਥਾਂ ਦਾ ਮਾਲਕ ਡਾਰਮਾਊਥ ਨਾਮ ਦਾ ਵਿਅਕਤੀ ਹੁੰਦਾ ਸੀ, ਇਸ ਸਾਰੀ ਥਾਂ ਵਿਚ ਬਾਗ਼ ਲੱਗੇ ਹੁੰਦੇ ਸਨ ਅਤੇ ਇਹ ਗੇਟ ਉੱਥੋਂ ਦਾ ਮੁੱਖ ਰਸਤਾ ਹੁੰਦਾ ਸੀ, ਡਾਰਮਾਊਥ ਨੇ ਲੋਕ ਭਲਾਈ ਵਾਸਤੇ ਇਹ ਜਗ੍ਹਾ ਪ੍ਰਸ਼ਾਸ਼ਨ ਨੂੰ ਸੌਂਪ ਦਿਤੀ ਸੀ ਅਤੇ ਉਸਦੀ ਯਾਦ ਵਿਚ ਹੁਣ ਤੱਕ ਸਰਕਾਰੀ ਤੌਰ ਤੇ ਉਸ ਗੇਟ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ। ਸੋ ਪ੍ਰਸ਼ਾਸ਼ਨ ਨੇ ਤਾਂ ਕਦੇ ਇਸ ਗੇਟ ਨੂੰ ਢਾਹੁਣ ਦੀ ਕੋਸ਼ਿਸ਼ ਹੀ ਨਹੀਂ ਕੀਤੀ, ਬਲਕਿ ਸਮੇਂ-ਸਮੇਂ ਤੇ ਇਸ ਦੀ ਮੁਰੰਮਤ ਵੀ ਹੁੰਦੀ ਰਹਿੰਦੀ ਹੈ ਅਤੇ ਇਸ ਗੇਟ ਦਾ ਨਾਮ ਵੀ ਡਾਰਮਾਊਥ ਗੇਟ ਰੱਖਿਆ ਹੋਇਆ ਹੈ। ਕਿਉਂਕਿ ਇੱਥੇ ਸੜਕਾਂ ਦਾ ਚੌਂਕ ਬਣ ਚੁੱਕਾ ਹੈ ਇਸ ਲਈ ਵਹੀਕਲਾਂ ਨੂੰ ਵੀ ਆਮ ਚੌਂਕਾਂ ਦੀ ਤਰ੍ਹਾਂ ਘੱਟ ਸਪੀਡ 'ਤੇ ਕਰ ਕੇ ਲੰਘਾਇਆ ਜਾਂਦਾ ਹੈ ਜਿਸ ਵਿਚ ਕਿਸੇ ਰੂਹ ਜਾਂ ਗੈਬੀ ਸ਼ਕਤੀ ਵਾਲੀ ਗੱਲ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਤਾਂ ਸਾਡੇ ਲੋਕਾਂ ਦੀ ਪੁਰਾਣੀ ਆਦਤ ਹੈ ਕਿ ਜਿਵੇਂ ਕੋਈ ਗੱਲ ਸੁਣ ਲਈ ਉਸ ਤਰਾਂ ਹੀ ਮੰਨ ਲੈਂਦੇ ਹਨ ਆਪਣੇ ਦਿਮਾਗ ਦਾ ਇਸਤੇਮਾਲ ਕਰਨ ਦੀ ਜਾਂ ਜਾਂਚ-ਪੜਤਾਲ ਕਰਨ ਦੀ ਕੋਸ਼ਿਸ਼ ਹੀ ਨਹੀਂ ਕਰਦੇ। ਇਸ ਗੱਲ ਨੂੰ ਦਾਅਵੇ ਨਾਲ ਕਹਿਣ ਵਾਲੇ ਕੁਝ ਲੋਕਾਂ ਨਾਲ ਏਸ਼ੀਅਨ ਰੈਸ਼ਨਾਲਿਸ਼ਟ ਸੁਸਾਇਟੀ (ਬ੍ਰਿਟੇਨ) ਦੇ ਸੀਨੀਅਰ ਮੈਂਬਰ ਤਾਰੀ ਅਟਵਾਲ ਨੇ ਉੱਥੇ ਰਾਤ ਕੱਟਣ ਦੀ ਸ਼ਰਤ ਵੀ ਲਾਈ ਸੀ ਪਰ ਉਹ ਲੋਕ ਬੈਕ ਮਾਰ ਗਏ ਸਨ ਅਤੇ ਵੱਡੇ ਵੀਰ ਜਤਿੰਦਰ ਪਾਲ ਨੇ ਵੀ ਕਿਹਾ ਹੋਇਆ ਹੈ ਕਿ ਜਦੋਂ ਇਸ ਗੇਟ ਨੂੰ ਢਾਹੁਣਾ ਹੋਵੇ ਤਾਂ ਮੈਨੂੰ ਜਦੋਂ ਮਰਜ਼ੀ ਬੁਲਾ ਲਇਓ।

**ਬਠਿੰਡਾ ਜੋਨ :**

ਤਰਕਸ਼ੀਲ ਸੁਸਾਇਟੀ ਅਤੇ ਯੂਨਾਇਟਿਡ ਵੈਲਫੇਅਰ ਸੁਸਾਇਟੀ ਦੇ ਸਹਿਯੋਗ ਨਾਲ ਬਠਿੰਡਾ, ਖੇਡ ਸਟੇਡੀਅਮ ਵਿਚ ਸ਼ਹੀਦੀ ਯਾਦਗਾਰ ਮੇਲੇ ਦਾ ਪ੍ਰਬੰਧ ਕੀਤਾ ਗਿਆ। ਇਸ ਮੌਕੇ ਤੇ ਭਾਰੀ ਗਿਣਤੀ ਵਿਚ ਸਕੂਲੀ ਬੱਚਿਆਂ ਤੇ ਲੋਕਾਂ ਨੇ ਭਾਗ ਲਿਆ। ਸਮਾਗਮ ਦੌਰਾਨ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ, ਗੁਰਸ਼ਰਨ ਭਾਜੀ, ਮਹਾਰਾਸ਼ਟਰ ਦੀ ਸ਼ਹੀਦ ਭਗਤ ਸਿੰਘ ਦੀ ਸੌਵੀਂ ਜਨਮ ਸ਼ਤਾਬਦੀ ਕਮਟੀ ਦੇ ਸਕੱਤਰ ਰਵਿੰਦਰ ਮੁਕਾਸ਼ੀ ਅਤੇ ਉਨ੍ਹਾਂ ਦੀ ਪਤਨੀ ਸਰਿਤਾ ਮੁਕਾਸ਼ੀ, ਮਹਾਂਰਾਸ਼ਟਰ ਅੰਧ-ਸ਼ਰਧਾ ਸੰਮਿਤੀ ਦੇ ਆਗੂ ਮਿਲਿੰਦ ਦੇਸ਼ਮੁੱਖ, ਸੁਭਾਸ਼ ਚੰਦਰ ਬੋਸ ਦੇ ਸਾਕੀ ਅਤੇ ਸੁਤੰਤਰਤਾ ਸੰਗਰਾਮੀ ਐਸੋਸੀਏਸ਼ਨ, ਬਠਿੰਡਾ ਦੇ ਪ੍ਰਧਨ ਸੱਜਣ ਸਿੰਘ ਸਮੇਤ ਕਈ ਦੇਸ਼ ਭਗਤ ਸ਼ਹੀਦਾਂ ਦੇ ਪਰਿਵਾਰਾਂ ਨੇ ਵੀ ਹਿੱਸਾ ਲਿਆ।

ਸਮਾਗਮ ਦੌਰਾਨ ਪ੍ਰਸੱਧ ਨਾਟਕਕਾਰ ਗੁਰਸ਼ਰਨ ਸਿੰਘ ਦੀ ਟੀਮ ਨੇ ਤਿੰਨ ਗੀਤਾਂ 'ਮੇਰਾ ਰੰਗ ਦੇ ਬਸੰਤੀ ਚੋਲਾ', 'ਸਰ ਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ' ਅਤੇ ਭਗਤ ਸਿੰਘ ਦੀ ਘੋੜੀ ਤੇ ਆਧਾਰਤ ਕੋਰੀਓਗ੍ਰਾਫੀਆਂ ਪੇਸ਼ ਕਰਕੇ ਲੋਕਾਂ ਵਿਚ ਜੋਸ਼ ਭਰ ਦਿੱਤਾ। ਗਾਇਕ ਮੇਜਰ ਬਾਬਰਾ ਨੇ ਦੇਸ਼ ਭਗਤੀ ਗੀਤ 'ਮੇਰਾ ਰੰਗ ਦੇ ਬਸੰਤੀ ਚੋਲਾ' ਗਾ ਕੇ ਸ਼ਹੀਦਾਂ ਨੂੰ ਯਾਦ ਕੀਤਾ। ਇਸ ਤੋਂ ਬਾਅਦ ਸ਼ਹੀਦ ਸੰਦੀਪ ਸਿੰਘ ਸਕੂਲ ਦੀ ਟੀਮ ਨੇ 'ਜੜ੍ਹ ਗੋਰੀ ਸਰਕਾਰ ਦੀ ਹਿਲਾਈ ਭਗਤ ਸਿੰਘ ਸੂਰਮੇ ਨੇ', ਗੀਤ ਪੇਸ਼ ਕੀਤਾ।

ਪੰਜਾਬ ਲੋਕ ਸਭਿਆਚਾਰਕ ਮੰਚ ਦੇ ਕ੍ਰਾਂਤੀਕਾਰੀ ਗਿੱਧੇ ਨੇ ਤਾਂ ਸ਼ਹੀਦੀ ਮੇਲੇ 'ਚ ਜਾਨ ਪਾ ਦਿੱਤੀ। ਇਸ ਦੌਰਾਨ ਮੰਚ ਦੀ ਗਿੱਧਾ ਟੀਮ ਨੇ ਸ਼ਹੀਦੇ ਆਜ਼ਮ ਦੇ ਜੀਵਨ, ਉਨ੍ਹਾਂ ਦੀ ਵਿਚਾਰਧਾਰਾ ਅਤੇ ਜੰਗੇ ਆਜ਼ਾਦੀ ਵਿੱਚ ਦਿੱਤੇ ਬਲਿਦਾਨ ਨੂੰ ਆਪਦੀਆਂ ਬੋਲੀਆਂ ਦੀ ਮਾਲਾ ਵਿਚ ਪਰੋ ਕੇ ਪੇਸ਼ ਕੀਤਾ। ਨਾਲ ਹੀ ਗਿੱਧਾ ਟੀਮ ਨੇ ਦਹੇਜ ਪ੍ਰਥਾ ਜਿਹੀ ਸਮਾਜਿਕ ਬੁਰਿਆਈ 'ਤੇ ਵੀ ਚੋਟ ਕੀਤੀ। ਇਸ ਦੌਰਾਨ 'ਬੋਲੋ ਜੈ ਜੈਕਾਰ ਅਮਰ ਸ਼ਹੀਦਾਂ ਨੂੰ' ਦੇ ਨਾਅਰਿਆਂ ਨੇ ਪੂਰਾ ਅਸਮਾਨ ਗੂੰਜਾ ਦਿੱਤਾ।

ਲੋਕ ਕਲਾ ਮੰਚ ਦੇ ਕਲਾਕਾਰਾਂ ਨੇ ਮੌਜੂਦਾ ਸਿਆਸੀ ਪ੍ਰਬੰਧ 'ਤੇ ਵਿਅੰਗ ਕਰਦਾ ਹੋਇਆ ਨਾਟਕ 'ਮੈਂ ਫਿਰ ਆਵਾਂਗਾ' ਪੇਸ਼ ਕੀਤਾ।

ਆਸਾ ਸਿੰਘ ਮਸਤਾਨਾ ਦੇ ਲਿਖੇ ਗੀਤ 'ਪੰਡਿਤ ਜੀ ਕੀ ਇਹ ਲਾਲ ਮੇਰਾ' ਉਪਰ ਭਾਵ-ਪੂਰਨ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਜੌਹਨ ਸੈਮੂਅਲ ਦੀ ਟੀਮ ਨੇ ਅੰਧਵਿਸ਼ਵਾਸਾਂ 'ਤੇ ਆਧਾਰਤਿ ਨਾਟਕ 'ਡੇਰਾ' ਪੇਸ਼ ਕੀਤਾ। ਕੀਰਤੀ ਕ੍ਰਿਪਾਲ ਵੱਲੋਂ ਤਿਆਰ ਕੀਤਾ ਗਿਆ ਨਾਟਕ 'ਮੈਂ ਭਗਤ ਸਿੰਘ' ਦੀ ਭਾਵਪੂਰਤ ਪੇਸ਼ਕਾਰੀ ਕੀਤੀ ਗਈ। ਮੇਲੇ ਦੌਰਾਨ ਬਠਿੰਡਾ ਇਲਾਕੇ ਦੇ ਦੇਸ਼ਭਗਤ ਧਰਮ ਸਿੰਘ ਠੱਕਰ ਦੇ ਪੋਤੇ ਤੋਂ ਇਲਾਵਾ ਕਈ ਮ੍ਰਿਤਕ ਦੇਹਾਂ ਹਸਪਤਾਲਾਂ ਨੂੰ ਦੇਣ ਵਾਲੇ ਅਤੇ ਹੋਰ ਸਮਾਜ ਸੇਵੀ ਲਾਲ ਚੰਦ ਨੂੰ ਸਨਮਾਨਿਤ ਕੀਤਾ ਗਿਆ।

ਸ਼ਹੀਦੀ ਮੇਲੇ ਦੌਰਾਨ ਵੱਲ ਵੱਖ ਸੰਸਥਾਵਾਂ ਵੱਲੋਂ ਪ੍ਰਦਰਸ਼ਨੀ ਵੀ ਲਗਾਈ ਗਈ। ਇਸ ਵਿਚ ਤਰਕਸ਼ੀਲ ਸੁਸਾਇਟੀ ਨੇ ਵਹਿਮ-ਭਰਮ ਦੂਰ ਕਰਨ ਦੇ ਲਈ ਸਾਹਿਤ, ਸਿਹਤ ਵਿਭਾਗ ਦੇ ਮਾਸ ਮੀਡੀਆ ਵਿੰਗ ਨੇ ਭਰੂਣ ਹੱਤਿਆ ਜਿਹੀ ਸਮਾਜਿਕ ਬੁਰਾਈ ਅਤੇ ਏਡਜ਼ ਜਿਹੀ ਖਤਰਨਾਕ ਬਿਮਾਰੀ ਪ੍ਰਤੀ ਜਾਗਰੂਕਤਾ ਅਤੇ ਰੈਡ ਕਰਾਸ ਦੇ ਨਸ਼ਾ ਮੁਕਤ ਕੇਂਦਰ ਵੱਲੋਂ ਨਸ਼ੇ ਦੇ ਬੁਰੇ ਪ੍ਰਭਾਵ ਨੂੰ ਉਜਾਗਰ ਕਰਨ ਵਾਲਿ ਪ੍ਰਦਰਸ਼ਨੀ ਲਗਾਈ ਗਈ। ਸ਼ੋਭਾ ਸਿੰਘ ਯਾਦਗਾਰੀ ਚਿੱਤਰਕਲਾ ਮੰਚ ਵੱਲੋਂ ਚਿੱਤਰਕਾਰੀ ਦੀ ਪ੍ਰਦਰਸ਼ਨੀ ਪੇਸ਼ ਕੀਤੀ ਗਈ ਜੋ ਲੋਕਾਂ ਦੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀ ਰਹੀ। ਇਸਤੋਂ ਇਲਾਵਾ ਪਟਿਆਲਾ ਦੇ ਡਾ.ਵਿਦਵਾਨ ਸਿੰਘ ਸੋਨੀ ਵੱਲੋਂ ਪਥਰਾਟਾਂ ਦੀ ਪ੍ਰਦਰਸ਼ਨੀ ਵੀ ਬਹੁਤ ਖਿੱਚ ਦਾ ਕੇਂਦਰ ਰਹੀ।

ਬਠਿੰਡਾ ਦੇ ਡਿਪਟੀ ਕਮਿਸ਼ਨਰ ਰਾਹੁਲ ਭੰਡਾਰੀ ਬਤੌਰ ਮੁੱਖ ਮਹਿਮਾਨ ਸ਼ਾਮਲ ਹੋਏ ਉਨ੍ਹਾਂ ਨੇ ਸ਼ਹੀਦਾਂ ਨੂੰ ਸਮਰਪਿਤ ਇਸ ਮੇਲੇ ਦੀ ਕਾਫੀ ਸ਼ਲਾਘਾ ਕੀਤੀ।

ਮੇਲੇ ਦੌਰਾਨ ਜੁੜੇ ਇਕੱਠ ਨੇ ਤਿੰਨ ਮਤ ਪਾਸ ਕੀਤੇ। ਇਨ੍ਹਾਂ



ਵਿਚ ਭਗਤ ਸਿੰਘ ਦੇ ਨਾਮ 'ਤੇ ਕਿਸੇ ਯੂਨੀਵਰਸਿਟੀ ਵਿਚ ਚੇਅਰ ਸਥਾਪਿਤ ਕਰਨ, ਭਗਤ ਸਿੰਘ ਨੇ ਜਿਸ ਸੰਸਦ ਵਿਚ ਬੰਬ ਸੁੱਟਿਆ ਸੀ ਉਥੇ ਉਨ੍ਹਾਂ ਦਾ ਬੁੱਤ ਲਗਾਉਣ ਅਤੇ ਉਨ੍ਹਾਂ ਦੇ ਸ਼ਹੀਦੀ ਦਿਵਸ 'ਤੇ ਛੁੱਟੀ ਬਹਾਲ ਕਰਨਾ ਸ਼ਾਮਲ ਸੀ।

**ਰਾਮ ਸਿੰਘ ਨਿਰਮਾਣ**

**ਇਕਾਈ ਤਰਨ ਤਾਰਨ :**

ਇਕਾਈ ਵੱਲੋਂ ਮੇਲਾ ਪ੍ਰਬੰਧਕ ਕਮੇਟੀ ਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਪਿੰਡ ਕੱਲਾ ਵਿਖੇ ਗਦਰੀ ਬਾਬਾ ਸ਼ਹੀਦ ਅਜਾਇਬ ਸਿੰਘ ਦੀ ਯਾਦ ਨੂੰ ਸਮਰਪਿਤ ਦੂਜਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੌਕੇ ਤੇ ਤਰਕਸ਼ੀਲ ਸਤਿਨਾਮ ਜੱਜ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾਕੇ ਜਾਦੂ ਦਾ ਥੋਥ ਉਜਾਗਰ ਕੀਤਾ। ਮਾਸਟਰ ਰਾਜਿੰਦਰ ਭਦੌੜ ਨੇ ਦੱਸਿਆ ਕਿ ਅਖੌਤੀ ਭੂਤ-ਪ੍ਰੇਤ ਕੀ ਹੁੰਦੇ ਹਨ, ਇਹ ਲੋਕਾਂ ਨੂੰ ਕਿਵੇਂ ਚਿੰਬੜਦੇ ਹਨ ਤੇ ਇਸਦਾ ਇਲਾਜ ਕਿਵੇਂ ਕੀਤਾ ਜਾਂਦਾ ਹੈ। ਇਸ ਮੌਕੇ ਤੇ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਦੁੱਲਾ ਜੱਟ, ਧੀ ਦੀ ਪੁਕਾਰ, ਮੈਂ ਫਿਰ ਆਵਾਂਗਾ, ਪ੍ਰੇਤ, ਪੰਡਿਤ ਬਲਾਕੀ ਰਾਮ ਨਾਟਕਾਂ ਤੇ ਕੋਰੀਓਗ੍ਰਾਫੀਆਂ ਰਾਹੀਂ ਲੋਕਾਂ ਨੂੰ ਵਹਿਮਾਂ ਭਰਮਾਂ ਤੇ ਸਮਾਜਿਕ ਬੁਰਾਈਆਂ ਵਿਰੁੱਧ ਜਾਗਰਿਤ ਕੀਤਾ। ਇਸ ਮੌਕੇ 'ਤੇ ਇਕਾਈ ਤਰਨ ਤਾਰਨ ਦੇ ਆਗੂ ਨਰਿੰਦਰ ਸ਼ੇਖ ਚੱਕ ਨੇ ਸੁਸਾਇਟੀ ਦੀ ਚੁਣੌਤੀ ਬਾਰੇ ਦੱਸਿਆ। ਇਸ ਮੌਕੇ ਤੇ ਮੇਲਾ ਪ੍ਰਬੰਧਕ ਕਮੇਟੀ ਮੈਂਬਰਾਂ ਤੋਂ ਇਲਾਵਾ ਇਕਾਈ ਤਰਨ ਤਾਰਨ ਤੋਂ ਲੈਕਚਰਾਰ ਗੁਰਭੇਜ ਸਿੰਘ, ਡਾ.ਰਜਵੰਤ ਸਿੰਘ ਬਾਗੜੀਆਂ, ਸੰਜੀਵ ਬਾਗੜੀਆਂ, ਅਜੰਤ ਸਿੰਘ, ਸਲਿੰਦਰ ਨੰਬਰਦਾਰ, ਮਾ.ਕਰਮ ਸਿੰਘ, ਕੁਲਵਿੰਦਰ ਸਿੰਘ, ਕੁਲਵੰਤ ਸਿੰਘ ਮੱਲੀਆਂ, ਮਾ.ਕਾਰਜ ਸਿੰਘ ਆਦਿ ਮੌਜੂਦ ਸਨ।

**ਤਰਸੇਮ ਸਿੰਘ, ਲਾਲੂ ਘੁੰਮਣ**

**ਇਕਾਈ ਸੁਨਾਮ:**

ਪਟਿਆਲਾ ਗੇਟ, ਸੰਗਰੂਰ ਵਿਖੇ ਟਿਕਾਣਾ ਬਣਾਈ ਬੈਠਾ ਫੈਸਲ ਨਾਮ ਦਾ ਤਾਂਤਰਿਕ ਬਾਬਾ ਸਥਾਨਕ ਟੀ.ਵੀ.ਚੈਨਲਾਂ ਰਾਹੀਂ ਪਿਛਲੇ ਕੁੱਝ ਸਮੇਂ ਤੋਂ ਮਸ਼ਹੂਰੀ ਕਰ ਰਿਹਾ ਸੀ ਕਿ ਨੌਕਰੀ, ਕਾਰੋਬਾਰ, ਗ੍ਰਹਿ ਕਲੇਸ਼, ਕੀਤਾ-ਕਰਾਇਆ, ਓਪਰੀ ਕਸਰ, ਸੰਤਾਨ ਪ੍ਰਾਪਤੀ, ਵਿਦੇਸ਼ ਯਾਤਰਾ, ਕਚਹਿਰੀਆਂ ਦੇ ਮਾਮਲਿਆਂ ਜਾਂ ਕਿਸੇ ਨੂੰ ਆਪਣੇ ਵਸ ਵਿਚ ਕਰਨ ਲਈ ਉਸ ਨਾਲ ਸੰਪਰਕ ਕੀਤਾ ਜਾਵੇ ਤਾਂ ਉਹ ਗਾਰੰਟੀ ਨਾਲ ਸਭ ਕੁੱਝ ਠੀਕ ਕਰ ਦੇਵੇਗਾ। ਉਸਨੇ ਆਪਣਾ ਮੋਬਾਇਲ ਫੋਨ ਨੰਬਰ ਵੀ ਰੱਖਿਆ ਹੋਇਆ ਸੀ। ਜਦੋਂ ਇਸ ਵਰਤਾਰੇ ਦੀ ਖਬਰ ਤਰਕਸ਼ੀਲ ਸੁਸਾਇਟੀ ਨੂੰ ਲੱਗੀ ਤਾਂ ਸਥਾਨਕ ਆਗੂਆਂ ਲਾਭ ਸਿੰਘ ਤਾਜਲਾ ਅਤੇ ਪਰਮਿੰਦਰ ਸ਼ੈਰੀ ਰਾਹੀਂ ਉਕਤ ਤਾਂਤਰਿਕ ਨੂੰ ਇਸ ਮਸ਼ਹੂਰੀ ਨੂੰ ਬੰਦ ਕਰਨ ਲਈ ਕਿਹਾ ਗਿਆ ਤਾਂ ਉਸਨੇ ਤੁਰੰਤ ਇਹ ਮਸ਼ਹੂਰੀ ਬੰਦ ਕਰ ਦਿੱਤੀ। ਸੁਸਾਇਟੀ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਅਜਿਹੇ ਢੋਂਗੀ ਲੋਕਾਂ ਤੋਂ ਬਚਦੇ ਹੋਏ ਆਪਣੀਆਂ ਸਮੱਸਿਆਵਾਂ ਨੂੰ ਖੁਦ ਹੀ ਹੱਲ ਕਰਨ।

2. 26.11.06 ਨੂੰ ਪਿੰਡ ਛਾਜਲਾ ਵਿਖੇ ਇਕਾਈ ਸੁਨਾਮ ਅਤੇ ਤਰਕਸ਼ੀਲ ਯੂਥ ਵਿੰਗ ਛਾਜਲਾ ਵੱਲੋਂ ਕਰਵਾਏ ਗਏ ਤਰਕਸ਼ੀਲ ਮੇਲੇ ਵਿੱਚ ਪੀਪਲਜ਼ ਥੀਏਟਰ ਲਹਿਰਾਗਾਗਾ ਦੀ ਟੀਮ ਵੱਲੋਂ ਸੈਮੂਅਲ ਦੀ ਨਿਰਦੇਸ਼ਨਾ ਵਿਚ ਨਾਟਕ "ਛਿਪਣ ਤੋਂ ਪਹਿਲਾਂ", ਅਤੇ "ਡੇਰਾ" ਖੇਡੇ ਗਏ। ਮਾਲਵਾ ਹੇਕ ਲਹਿਰਾਗਾਗਾ ਵੱਲੋਂ ਜਗਦੀਸ਼ ਪਾਪੜਾ ਦੀ ਅਗਵਾਈ ਵਿੱਚ ਅਗਾਂਹਵਧੂ ਗੀਤ ਪੇਸ਼ ਕੀਤੇ ਗਏ ਜਦੋਂ ਕਿ ਸਕੂਲੀ ਬੱਚਿਆਂ ਵੱਲੋਂ ਸ਼ਹੀਦ ਭਗਤ ਸਿੰਘ ਤੇ ਆਧਾਰਤਿ ਅਤੇ ਸਭਿਆਚਾਰਕ ਮੰਚ ਛਾਜਲੀ ਵੱਲੋਂ ਜਸਬੀਰ ਲਾਡੀ ਦੀ ਨਿਰਦੇਸ਼ਨਾ ਹੇਠ "ਸਾਧ ਬੂਬਨੇ" ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਸੂਬਾਈ ਆਗੂ ਬਲਬੀਰ ਲੌਂਗੋਵਾਲ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਅਖੀਰ ਵਿੱਚ ਸਰਪੰਚ ਬਲਬੀਰ ਕੌਰ, ਹਰਿੰਦਰ ਲਾਲੀ, ਸੁਰਜੀਤ ਕੌਰ, ਪਵਨ ਕੁਮਾਰ, ਅਨਿਲ ਕੁਮਾਰ, ਦਰਬਾਰਾ ਛਾਜਲਾ, ਲਾਭ ਸਿੰਘ ਛਾਜਲਾ ਵੱਲੋਂ ਸਟੇਟ ਅਥਲੈਟਿਕਸ ਜੇਤੂ ਬੀਬੀ ਹਰਪਾਲ ਕੌਰ ਨੂੰ ਸਨਮਾਨਿਤ ਕੀਤਾ ਗਿਆ। ਮੇਲੇ ਦੀ ਤਿਆਰੀ ਵਿੱਚ ਗੁਰਦੀਪ ਜੱਗੀ, ਰਿੰਕਾ, ਰਜਿੰਦਰ ਮਾਲੀ, ਲਾਡੀ, ਦਰਸ਼ਨ, ਯਾਦਵਿੰਦਰ ਅਤੇ ਹੋਰ ਯੂਥ ਵਿੰਗ ਮੈਂਬਰਾਂ ਨੇ ਬਹੁਤ ਮਿਹਨਤ ਕੀਤੀ।

**ਹਰਿੰਦਰ ਲਾਲੀ, ਸੁਨਾਮ**

**ਇਕਾਈ ਦਿੜ੍ਹਬਾ:**

ਇਸ ਇਕਾਈ ਵੱਲੋਂ ਪਿੰਡ ਦੇ ਨੌਜਵਾਨਾਂ ਦੇ ਕਲੱਬ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਮੇਲੇ ਵਿੱਚ ਭਗਤ ਸਿੰਘ ਤੇ ਆਧਾਰਿਤ ਨਾਟਕ "ਛਿਪਣ ਤੋਂ ਪਹਿਲਾਂ", "ਡੇਰਾ", "ਤੈਂ ਕੀ ਦਰਦ ਨਾ ਆਇਆ" ਅਤੇ ਕੋਰੀਓਗ੍ਰਾਫੀਆ "ਬਾਬਾ ਵੈਦ ਰੋਗੀਆਂ ਦਾ" ਦੀ ਪੀਪਲਜ਼ ਥੀਏਟਰ ਪਾਤੜਾਂ ਵੱਲੋਂ ਸਫਲ ਪੇਸ਼ਕਾਰੀ ਨੂੰ ਹਾਜ਼ਰੀਨ ਨੇ ਬੇਹੱਦ ਪਸੰਦ ਕੀਤਾ। ਤਰਕਸ਼ੀਲ ਆਗੂਆਂ ਹਰਦੇਵ ਰਾਠੀ ਅਤੇ ਹਰਿੰਦਰ ਲਾਲੀ ਐਡਵੋਕੇਟ ਨੇ ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚੋਂ ਨਿਕਲਣ ਲਈ ਕਿਹਾ।

* ਪਿੰਡ ਹਰੀਗੜ੍ਹ ਦੇ ਦਸ਼ਮੇਸ਼ ਵੈਲਫੇਅਰ ਯੂਥ ਕਲੱਬ ਦੇ ਸਹਿਯੋਗ ਨਾਲ ਕਰਵਾਏ ਗਏ ਤਰਕਸ਼ੀਲ ਮੇਲੇ ਵਿੱਚ ਪੀਪਲਜ਼ ਥੀਏਟਰ ਪਾਤੜਾਂ ਦੀ ਟੀਮ ਵੱਲੋਂ ਨਾਟਕ "ਪੰਡਿਤ ਬਲਾਕੀ ਰਾਮ", "ਮਿੱਟੀ ਰੁਦਨ ਕਰੇ" ਅਤੇ "ਤੈਂ ਕੀ ਦਰਦ ਨਾ ਆਇਆ" ਦਾ ਸਫਲ ਮੰਚਨ ਸੁੱਖੀ ਦੀ ਨਿਰਦੇਸ਼ਨਾ ਤਹਿਤ ਕੀਤਾ ਗਿਆ। ਸੂਬਾਈ ਤਰਕਸ਼ੀਲ ਆਗੂ ਬਲਬੀਰ ਲੌਂਗੋਵਾਲ ਨੇ ਹਾਜ਼ਰ ਦਰਸ਼ਕਾਂ ਨੂੰ ਵਿਗਿਆਨਕ ਸੋਚ ਅਪਣਾਉਣ ਲਈ ਪ੍ਰੇਰਿਤ ਕੀਤਾ। ਇਸ ਸਮਾਗਮ ਵਿੱਚ ਔਰਤਾਂ ਦੀ ਸ਼ਮੂਲੀਅਤ ਮਰਦਾਂ ਤੋਂ ਜ਼ਿਆਦਾ ਸੀ। ਇਨ੍ਹਾਂ ਦੋਵਾਂ ਮੇਲਿਆਂ ਲਈ ਭੁਪਿੰਦਰ ਸਿੰਘ ਚੱਠਾ, ਮਨਪ੍ਰੀਤ ਰਾਣਾ, ਹਰਬੰਸ ਛਾਜਲੀ, ਮਾਸਟਰ ਨਾਇਬ ਰਟੌਲ, ਸੁਖਵਿੰਦਰ ਵਿਰਕ, ਲਛਮਣ ਚੱਠਾ, ਬਲਜਿੰਦਰ ਅਤੇ ਜਗਸੀਰ ਨੇ ਅਣਥੱਕ ਮਿਹਨਤ ਕੀਤੀ। ਗੁਰਧਿਆਨ ਰੋਗਲਾ ਨੇ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕਰਕੇ ਜਾਦੂ ਦਾ ਥੋਥ ਨੰਗਾ ਕੀਤਾ।

**ਜਾਦੂਗਰ ਨਾਲ ਮੁਲਾਕਾਤ:**

3 ਦਸੰਬਰ ਨੂੰ ਪ੍ਰੋਫੈਸ਼ਨਲ ਜਾਦੂਗਰ ਮੋਤੀ ਸਰਕਾਰ ਨਾਲ ਦਿੜਬ ' ਵਿਖੇ ਚੱਲ ਰਹੇ ਸ਼ੋ ਦੌਰਾਨ ਮੁਲਾਕਾਤ ਕੀਤੀ ਗਈ ਜਿੱਥੇ ਉਸਨੇ ਤਰਕਸ਼ੀਲ ਸੁਸਾਇਟੀ ਵੱਲੋਂ ਚਲਾਈ ਜਾ ਰਹੀ ਲਹਿਰ ਨੂੰ ਖੂਬ ਸਰਾਹੁੰਦੇ ਹੋਏ ਕਿਹਾ ਕਿ ਜਾਦੂ ਪਿੱਛੇ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ

ਬਲਕਿ ਅਭਿਆਸ ਅਤੇ ਵਿਗਿਆਨ ਹੀ ਹੁੰਦਾ ਹੈ, ਇਹ ਇਕ ਕਲਾ ਹੈ। ਹਰਮੇਸ਼ ਮੇਸ਼ੀ ਨੇ ਹਾਜ਼ਰੀਨ ਨੂੰ ਸੰਬੋਧਨ ਕੀਤਾ ਜਦੋਂ ਕਿ ਇਹ ਭੇਂਟ-ਵਾਰਤਾ ਵਿੱਚ ਇਕਾਈ ਦੇ ਮੁਖੀ ਮਨਪ੍ਰੀਤ ਰਾਣਾ, ਹਰਬੰਸ ਛਾਜਲੀ, ਸੁਖਵੀਰ, ਗੁਰਪਿਆਰ, ਸਤਿਗੁਰੂ ਹੈਪੀ, ਸੁਖਵਿੰਦਰ ਵਿਰਕ ਆਦਿ ਨੇ ਸ਼ਮੂਲੀਅਤ ਕੀਤੀ।

**ਹਰਮੇਸ਼ ਮੇਸ਼ੀ, ਦਿੜ੍ਹਬਾ**

## ਇਕਾਈ ਸੰਗਰੂਰ :

ਇਕਾਈ ਨੇ 4 ਨਵੰਬਰ 06 ਨੂੰ ਸ. ਹ. ਸ. ਭਿੰਡਰਾਂ ਤੇ ਸ. ਅ. ਸ. ਅਕੋਈ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੌਕੇ ਇਕਾਈ ਪ੍ਰਧਾਨ ਮਾਸਟਰ ਪਰਮ ਵੇਦ ਨੇ ਸੁਸਾਇਟੀ ਦੇ ਉਦੇਸ਼ ਬਾਰੇ ਦੱਸਿਆ। ਉਨ੍ਹਾਂ ਨੇ ਬੱਚਿਆਂ ਨੂੰ ਕਿਹਾ ਕਿ ਉਹ ਸੁੱਖਾਂ ਸੁੱਖਣ ਦੀ ਥਾਂ ਮਿਹਨਤ, ਇਮਾਨਦਾਰੀ ਤੇ ਬੁੱਧੀ ਦਾ ਲੜ ਫੜ ਕੇ ਪ੍ਰਾਪਤੀਆਂ ਕਰਨ। ਇਸ ਮੌਕੇ ਕ੍ਰਿਸ਼ਨ ਸਿੰਘ ਅਤੇ ਚਮਕੌਰ ਸਿੰਘ ਨੇ ਜਾਦੂ ਦੇ ਟਰਿਕ ਪੇਸ਼ ਕੀਤੇ। ਭਿੰਡਰਾਂ ਸਕੂਲ ਵਿਖੇ ਤਰਕਸ਼ੀਲ ਟੀਮ ਨੂੰ ਮੁਖ ਅਧਿਆਪਕ ਤਰਲੋਕੀ ਗੁਪਤਾ, ਮਾਸਟਰ ਦਰਸ਼ਨ ਸਿੰਘ, ਸਤਨਾਮ ਸਿੰਘ, ਕੁਲਦੀਪ ਸਿੰਘ, ਚੰਦ ਸਿੰਘ ਨੇ ਜੀ ਆਇਆਂ ਕਿਹਾ ਤੇ ਧੰਨਵਾਦ ਕੀਤਾ। ਅਕੋਈ ਸਾਹਿਬ ਵਿਖੇ ਮੁਖ ਅਧਿਆਪਕ ਦਲਜੀਤ ਸਿੰਘ ਤੇ ਮਾਸਟਰ ਗੁਰਚਰਨ ਸਿੰਘ ਨੇ ਜੀ ਆਇਆਂ ਕਿਹਾ।

* 27 ਅਗਸਤ 06 ਸੰਗਰੂਰ ਵਲੋਂ ਸ਼ਿਵਮ ਕਲੋਨੀ ਸੰਗਰੂਰ ਵਿਖੇ ਇਕ ਤਰਕਸ਼ੀਲ ਸਮਾਗਮ ਕਰਾਇਆ ਗਿਆ, ਇਸ ਦਾ ਉਦਘਾਟਨ ਤਰਕਸ਼ੀਲ ਮੈਂਬਰ ਸੁਖਦੇਵ ਸਿੰਘ ਨੇ ਸ਼ਮਾਂ ਰੌਸ਼ਨ ਕਰਕੇ ਕੀਤਾ। ਇਸ ਸਮੇਂ ਬੋਲਦਿਆਂ ਇਕਾਈ ਮੁਖੀ ਮਾਸਟਰ ਪਰਮ ਵੇਦ ਨੇ ਕਿਹਾ ਕਿ ਤਰਕਸ਼ੀਲਤਾ ਇਕ ਜੀਵਨ ਜਾਚ ਹੈ ਜਿਹੜੀ ਸਾਰਿਆਂ ਨੂੰ ਅਪਨਾਉਣੀ ਚਾਹੀਦੀ ਹੈ। ਇਸ ਸਮੇਂ ਜ਼ੋਨ ਮੁਖੀ ਹਰਦੇਵ ਸਿੰਘ ਰਾਠੀ ਨੇ ਬੋਲਦਿਆਂ ਕਿਹਾ ਕਿ ਲੋਕਾਂ ਨੂੰ ਵਹਿਮਾਂ-ਭਰਮਾਂ ਤੇ ਰੂੜੀਵਾਦੀ ਵਿਚਾਰਾਂ ਵਿਚੋਂ ਨਿਕਲ ਕੇ ਵਿਗਿਆਨਕ ਵਿਚਾਰ ਅਪਨਾਉਣੇ ਚਾਹੀਦੇ ਹਨ। ਚਮਕੌਰ ਸਿੰਘ ਮਹਿਲਾਂ ਵਲੋਂ ਹੱਥ ਦੀ ਸਫਾਈ ਦੀ ਖੇਡਾਂ ਦਿਖਾਈਆਂ ਗਈਆਂ। ਪ੍ਰਬੰਧਕ ਸੁਖਪਾਲ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

* 26 ਅਗਸਤ 06 ਨੂੰ ਘੁਮਾਰ ਬਸਤੀ ਸੰਗਰੂਰ ਦੇ ਸਕੂਲ ਦੇ ਗਰਾਊਂਡ ਵਿਚ ਇਕ ਤਰਕਸ਼ੀਲ ਪ੍ਰੋਗਰਾਮ ਕਰਵਾਇਆ। ਜਿਸਦਾ ਉਦਘਾਟਨ ਪ੍ਰਜਾਪਤ ਸਭਾ ਦੇ ਮੀਤ ਪ੍ਰਧਾਨ ਸ੍ਰੀ ਬਲਵੀਰ ਸਿੰਘ ਨੇ ਸ਼ਮਾਂ ਰੌਸ਼ਨ ਕਰਕੇ ਕੀਤਾ। ਮਾਸਟਰ ਪਰਮ ਵੇਦ ਨੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼, ਤਰਕਸ਼ੀਲਤਾ ਦੀ ਸਮਾਜ ਨੂੰ ਲੋੜ ਬਾਰੇ ਬੋਲਦਿਆਂ ਕਿਹਾ ਕਿ ਲੋਕ ਅਗਿਆਨਤਾ ਵੱਸ ਅੰਧਵਿਸ਼ਵਾਸਾਂ ਵਿਚ ਪੈ ਕੇ ਆਪਣੇ ਬੱਚੇ ਤਕ ਵੀ ਬਲੀ ਦੇ ਦਿੰਦੇ ਹਨ। ਉਨ੍ਹਾਂ ਘਰਾਂ ਵਿਚ ਵਾਪਰਦੀਆਂ ਰਹੱਸਮਈ ਘਟਨਾਵਾਂ ਤੇ ਮਾਨਸਿਕ ਰੋਗਾਂ ਦੇ ਹੱਲ ਲਈ ਤਰਕਸ਼ੀਲਾਂ ਨਾਲ ਸੰਪਰਕ ਕਰਨ ਦੀ ਅਪੀਲ ਕੀਤੀ। ਸਿਰ ਘੁਮਾਉਣ, ਕਪੜੇ ਕੱਟਣ ਵਰਗੀ ਘਟਨਾ ਸਮੇਂ ਦੱਬੀਆਂ ਇਛਾਵਾਂ ਦੀ ਪੂਰਤੀ ਜਾਂ ਪ੍ਰਗਟਾਵਾ ਦੱਸਿਆ। ਇਸ ਮੌਕੇ ਸੁਸਾਇਟੀ ਦੇ ਜ਼ੋਨ ਮੁਖੀ ਹਰਦੇਵ ਸਿੰਘ ਰਾਠੀ ਨੇ ਬੋਲਦਿਆਂ ਕਿਹਾ ਕਿ ਜੋਤਿਸ਼ ਨਿਰਾ ਝੂਠ ਹੈ, ਲਾਰਾ ਹੈ, ਇਸਦੇ ਝਾਂਸੇ ਵਿਚ ਨਹੀਂ ਆਉਣਾ ਚਾਹੀਦਾ।

* 25 ਨਵੰਬਰ ਨੂੰ ਤਰਕਸ਼ੀਲ ਆਗੂਆਂ ਹਰਦੇਵ ਸਿੰਘ ਰਾਠੀ, ਮਾਸਟਰ ਪਰਮਵੇਦ, ਕ੍ਰਿਸ਼ਨ ਸਿੰਘ ਦੁੱਗਾਂ, ਚਮਕੌਰ ਸਿੰਘ, ਨਰਿੰਦਰ ਸਿੰਘ ਨੇ ਪਿੰਡ ਦੁੱਗਾ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ। ਇਸ ਦੀ ਸ਼ੁਰੂਆਤ ਪਿੰਡ ਦੀ ਸਰਪੰਚ ਸ੍ਰੀਮਤੀ ਬਲਬੀਰ ਕੌਰ ਨੇ ਸ਼ਮਾਂ ਰੌਸ਼ਨ ਕਰਕੇ ਕੀਤੀ। ਇਸ ਮੌਕੇ ਇਕਾਈ ਮੁਖੀ ਮਾਸਟਰ ਪਰਮਵੇਦ ਨੇ ਲੋਕਾਂ ਦੇ ਇੱਕਠ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਤਰਕਸ਼ੀਲਤਾ ਇਕ ਜੀਵਨ ਜਾਂਚ ਹੈ। ਤਰਕਸ਼ੀਲ ਸੁਸਾਇਟੀ ਲੋਕਾਂ ਨੂੰ ਅੰਧਵਿਸ਼ਵਾਸ ਦੀ ਦਲਦਲ ਵਿਚੋਂ ਕੱਢ ਕੇ ਵਿਗਿਆਨਕ ਵਿਚਾਰਧਾਰਾ ਦੀ ਰੌਸ਼ਨੀ ਵਿਚ ਲਿਆਉਣ ਲਈ ਯਤਨਸ਼ੀਲ ਹੈ ਤਾਂ ਜੋ ਉਹ ਆਪਣੀ ਲੁੱਟ ਤੋਂ ਬਚ ਸਕਣ। ਉਨਾਂ ਕਿਹਾ ਕਿ ਇੱਕ ਪਾਸੇ ਅਜਿਹੇ ਸਵਾਰਥੀ ਚਲਾਕ ਲੋਕ ਹਨ ਜੋ ਭੋਲੇ-ਭਾਲੇ ਲੋਕਾਂ ਨੂੰ ਅੰਧਵਿਸ਼ਵਾਸ ਵੱਲ ਧਕੇਲ ਰਹੇ ਹਨ, ਦੂਜੇ ਪਾਸੇ ਤਰਕਸ਼ੀਲ ਵਰਗੇ ਅਜਿਹੇ ਵਿਅਕਤੀ ਵੀ ਹਨ ਜਿਹੜੇ ਅਣਭੋਲ ਲੋਕਾਂ ਨੂੰ ਲਾਈਲੱਗ ਬਣਨ ਤੋਂ ਰੋਕਦੇ ਹਨ। ਵਹਿਮਾਂ-ਭਰਮਾਂ ਵਿਰੁੱਧ ਜਾਗਰਿਤ ਕਰਦੇ ਹਨ। ਤਾਂ ਜੋ ਉਹ ਆਪਣੀ ਕਿਸਮਤ ਦੇ ਆਪ ਮਾਲਕ ਬਣਨ। ਉਨਾਂ ਬਹੁਤ ਸਾਰੀਆਂ ਉਦਾਹਰਣਾਂ ਦੇ ਕੇ ਸਮਝਾਇਆ ਕਿ ਕਿਵੇਂ ਢੌਂਗੀ, ਤਾਂਤਰਿਕ ਭੋਲੇ-ਭਾਲੇ ਲੋਕਾਂ ਨੂੰ ਭਰਮਾ ਕੇ ਲੁੱਟਦੇ ਹਨ। ਇਸ ਮੌਕੇ ਜ਼ੋਨ ਮੁਖੀ ਹਰਦੇਵ ਸਿੰਘ ਰਾਠੀ ਨੇ ਬਹੁਤ ਸਾਰੇ ਵਹਿਮਾਂ-ਭਰਮਾਂ ਬਾਰੇ ਦੱਸਦਿਆਂ ਲੋਕਾਂ ਨੂੰ ਇਨ੍ਹਾਂ ਵਿਚੋਂ ਨਿਕਲਨ ਲਈ ਪ੍ਰੇਰਿਆ। ਉਨਾਂ ਕਿਹਾ ਕਿ ਸਾਨੂੰ ਆਪਣੇ ਦਸਾਂ-ਨੋਹਾਂ ਦੀ ਕਿਰਤ ਕਮਾਈ ਪਾਖੰਡੀਆਂ ਦੇ ਪੱਲੇ ਨਹੀਂ ਪਾਉਣੀ ਚਾਹੀਦੀ। ਉਨਾਂ ਜੋਤਿਸ਼ ਬਾਰੇ ਬੋਲਦਿਆਂ ਕਿਹਾ ਕਿ ਇਹ ਨਿਰਾ ਝੂਠ ਹੈ। ਚਮਕੌਰ ਸਿੰਘ ਅਤੇ ਕ੍ਰਿਸ਼ਨ ਸਿੰਘ ਨੇ ਜਾਦੂ ਦੇ ਟਰਿਕ ਪੇਸ਼ ਕੀਤੇ। ਪ੍ਰੋਗਰਾਮ ਦੀ ਸਫਲ ਕਰਨ ਲਈ ਦਰਸ਼ਨ ਕਾਮਰੇਡ, ਚਮਕੌਰ ਸਿੰਘ ਮੈਂਬਰ ਬਲਾਕ ਸੰਮਤੀ ਚੀਮਾ, ਪੰਚਾਇਤ ਮੈਂਬਰ ਤਾਰਾ ਸਿੰਘ, ਕੁਲਵਿੰਦਰ ਸਿੰਘ, ਬਾਸਪਾ ਪ੍ਰਧਾਨ ਰੂਪ ਸਿੰਘ, ਗੁਰਮੇਲ ਸਿੰਘ ਤੇ ਸਰਪੰਚ ਸ੍ਰੀਮਤੀ ਬਲਬੀਰ ਕੌਰ ਨੇ ਬਹੁਤ ਜ਼ਿਆਦਾ ਸਹਿਯੋਗ ਦਿੱਤਾ।

**ਮਾਸਟਰ ਪਰਮਵੇਦ ਸੰਗਰੂਰ**

## ਇਕਾਈ ਬੰਗਾ :

20 ਅਗਸਤ 06 ਨੂੰ ਬੰਗਾ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਲੜਕਿਆਂ ਵਿਖੇ 'ਪਾਠਕ ਮਿਲਣੀ' ਅਤੇ ਵਹਿਮ-ਭਰਮ, ਅੰਧਵਿਸ਼ਵਾਸ ਵਿਸ਼ੇ ਉਤੇ ਇਕ ਸੈਮੀਨਰ ਕਰਵਾਇਆ ਗਿਆ। ਸਮਾਗਮ ਦੇ ਮੁਖ ਬੁਲਾਰੇ ਸ਼੍ਰੀ ਰਜਿੰਦਰ ਭਦੌੜ ਅਤੇ ਵਿਜੇ ਬੰਬੇਲੀ ਸਨ। ਪ੍ਰਧਾਨਗੀ ਮੰਡਲ ਵਿਚ ਸ਼੍ਰੀ ਸਤਪਾਲ ਸਲੋਹ, ਸ਼੍ਰੀ ਸੁਖਦੇਵ ਫਗਵਾੜਾ, ਮਾ. ਰੂਪਲਾਲ ਅਤੇ ਡਾ. ਜੁਗਿੰਦਰ ਕੁੱਲੇਵਾਲ ਸਨ। ਆਪਣੇ ਭਾਸ਼ਣ ਵਿਚ ਬੋਲਦਿਆਂ ਸ਼੍ਰੀ ਰਾਜਿੰਦਰ ਭਦੌੜ ਨੇ ਕਿਹਾ ਕਿ ਤਾਂਤਰਿਕ ਅਤੇ ਪਾਖੰਡੀ ਸਾਧ ਭੋਲੇ-ਭਾਲੇ ਤੇ ਗਰੀਬ ਮਿਹਨਕਸ਼ ਲੋਕਾਂ ਨੂੰ ਵਹਿਮਾਂ-ਭਰਮਾਂ ਵਿਚ ਫਸਾ ਕੇ ਉਨਾਂ ਦਾ ਆਰਥਿਕ, ਮਾਨਸਿਕ ਅਤੇ ਸਰੀਰਕ ਸ਼ੋਸ਼ਣ ਕਰਦੇ ਹਨ। ਉਨ੍ਹਾਂ ਅੱਗੇ ਬੋਲਦਿਆਂ ਕਿਹਾ ਕਿ ਵਹਿਮ-ਭਰਮ ਤੇ ਅੰਧਵਿਸ਼ਵਾਸ ਦੇਸ਼ ਦੀ ਤਰੱਕੀ ਵਿਚ ਰੁਕਾਵਟ ਹਨ। ਲੋਕਾਂ ਨੂੰ ਵਿਗਿਆਨਕ ਸੋਚ ਅਪਣਾਉਣ ਲਈ ਕਿਹਾ। ਉਨ੍ਹਾਂ ਨੇ ਲੋਕਾਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਜਵਾਬ ਵੀ ਦਿੱਤੇ। ਸ਼੍ਰੀ ਵਿਜੇ ਬੰਬੇਲੀ ਨੇ ਦਰਸ਼ਕਾਂ ਨੂੰ ਵਧੀਆ ਸਾਹਿਤ ਪੜ੍ਹਨ ਲਈ ਪ੍ਰੇਰਿਆ। ਸ਼੍ਰੀ



ਮੁਕੰਦਲਾਲ ਅਤੇ ਨਿੰਦਰ ਮਾਈਦਿਤਾ ਨੇ ਜਾਦੂ ਦੇ ਟਰਿਕ ਦਿਖਾਏ। ਮਾ. ਜਗਦੀਸ਼ ਰਾਏਪੁਰ, ਜਸਵੀਰ ਮੋਰੋ ਸੜੋਆ ਤੇ ਸੁਰਜੀਤ ਪੱਲੀ, ਮਦਨ ਲਾਲ ਪਟਵਾਰੀ, ਡਾ. ਰਾਮਪਾਲ, ਜਸਵੀਰ ਬੇਗਮਪੁਰੀ, ਪ੍ਰੋ. ਦਿਲਬਾਰ ਸਿੰਘ, ਮਾ. ਨਰੇਸ਼, ਹਰਵਿੰਦਰ ਕਾਲੇਵਾਲ ਭਗਤਾ, ਨਰਿੰਦਰ ਮਾਹਿਲਪੁਰ, ਹਾਜ਼ਰ ਸਨ। ਇਕਾਈ ਦੇ ਮਾ. ਬਲਦੇਵ ਤਿਲਕਰਾਜ, ਮਾ. ਤੀਰਥ, ਮਾ. ਸ਼ੰਕਾ ਦਾਸ, ਮਾ. ਕੁਲਵਿੰਦਰ ਖਟਕੜ, ਤਿਲਕਰਾਜ, ਜਨਕ ਰਾਜ, ਸੁਖਵਿੰਦਰ ਗੋਗਾ, ਹਰਚਰਨ ਸਿੰਘ, ਮਾ. ਰੂਪ ਲਾਲ ਨੇ ਸਹਿਯੋਗ ਦਿੱਤਾ।

**ਜਸਵੰਤ ਗੋਮਲ**

## ਇਕਾਈ ਜਰਗ :

* ਇਸ ਇਕਾਈ ਵੱਲੋਂ ਨੌਜਵਾਨ ਸੁਧਾਰ ਸਭਾ ਨਸਰਾਲੀ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੇ 100 ਵੇਂ ਜਨਮ ਦਿਨ ਨੂੰ ਸਮਰਪਿਤ ਮਿਤੀ 24.9.06 ਤਰਕਸ਼ੀਲ ਚੇਤਨਾ ਕਾਫਲਾ ਕੱਢਿਆ ਗਿਆ। ਇਹ ਪਿੰਡ ਨਸਰਾਲੀ ਤੋਂ ਸ਼ੁਰੂ ਹੋ ਕੇ ਰੋਹਣੋਂ ਖੁਰਦ, ਰੋਹਣੋ ਕਲਾਂ, ਰਾਜੇ ਵਾਲ, ਨਰੈਣ ਗੜ੍ਹ, ਇਕੋਲਾਹਾ, ਇਕੋਲਾਹੀ, ਚਕੋਈ ਅਤੇ ਈਸੜੂ ਹੁੰਦਾ ਹੋਇਆ ਵਾਪਸ ਪਿੰਡ ਨਸਰਾਲੀ ਪਹੁੰਚਿਆ। ਇਸ ਵਿਚ ਭਗਤ ਸਿੰਘ ਬਾਰੇ ਜਾਣਕਾਰੀ ਸੁਖਪਾਲ ਸਿੰਘ ਨਸਰਾਲੀ ਅਤੇ ਤੇਜਿੰਦਰ ਸਿੰਘ ਨਸਰਲੀ ਨੇ ਦਿਤੀ। ਤਰਕਸ਼ੀਲ ਸੁਸਾਇਟੀ ਬਾਰੇ ਗੁਰਚਰਨ ਘੁਟੀਂਡ, ਹੱਥ ਦੀ ਸਫਾਈ ਦੇ ਟਰਿੱਕ ਬਲਜਿੰਦਰ ਬਲਾਣਾ ਅਤੇ ਸਿਕੰਦਰ ਟੌਂਸਾ, ਨਸ਼ਿਆਂ ਸਰੰਧੀ ਜਾਣਕਾਰੀ ਬਲਜਿੰਦਰ ਸਲਾਣਾ, ਮਾਨਸਿਕ ਰੋਗਾਂ ਬਾਰੇ ਗੁਰਜੰਟ ਨਸਰਾਲੀ ਨੇ ਦਿਤੀ। ਸ਼ਹੀਦ ਭਗਤ ਸਿੰਘ ਦੇ ਸਬੰਧੀ ਗੀਤ ਸੁਖਪ੍ਰੀਤ ਨਸਰਾਲੀ ਨੇ ਗਾਏ। ਕਿਤਾਬਾਂ ਦੀ ਸਟਾਲ ਬਲਜਿੰਦਰ ਟੌਂਸਾ, ਨਬਦੀਪ ਨਵੀ, ਗੁਰਦੀਪ ਹੋਲ ਅਤੇ ਚੰਦ ਫਤਿਹਪੁਰ ਨੇ ਲਗਾਈ। ਜਗਜੀਤ ਦਾਉਦਪੁਰ ਦੀ ਨਿਰਦੇਸ਼ਨਾ ਹੇਠ ਗੀਤ 'ਮੈਂ ਧਰਤੀ ਪੰਜਾਬ ਦੀ' ਦੀ ਕੋਰੀਓਗ੍ਰਾਫੀ ਪੇਸ਼ ਕੀਤੀ ਗਈ ਜਿਸ ਵਿਚ ਮੇਨ ਰੋਲ ਮਨਰੂਪ ਕੌਰ ਟੌਂਸਾ ਨੇ ਨਿਭਾਇਆ। ਵੰਡੀਆਂ ਵਿਚ ਅਮਰਦੀਪ ਰੁੜਕੀ, ਸੁਖਪ੍ਰੀਤ ਕੌਰ ਟੌਂਸਾ, ਪਰਦੀਪ ਕੌਰ ਜਰਗ, ਗੁਰਚਰਨ ਘੁਟੀਂਡ, ਭਗਤ ਸਿੰਘ ਸਿਕੰਦਰ ਟੌਂਸਾ, ਸੁਖਦੇਵ, ਬਲਜਿੰਦਰ ਸਲਾਣਾ, ਰਾਜਗੁਰੂ ਗੁਰਚਰਨ ਘੁਟੀਂਡ, ਮੰਤਰੀ ਦੇ ਰੋਲ ਵਿਚ ਭਰਪੂਰ ਸਿੰਘ ਜਰਗ, ਮੰਤਰੀ ਦਾ ਪੀ ਏ ਅਮਰਦੀਪ ਰੁੜਕੀ ਅਤੇ ਪੁਲਿਸ ਦੇ ਰੋਲ ਵਿਚ ਮਨਜੋਤ ਟੌਂਸਾ, ਹਰੀ ਜਰਗ, ਹਰਮੇਲ ਸਿੰਘ ਜਰਗ ਨੇ ਕੀਤੀ। ਊਧਮ ਸਿੰਘ ਦੇ ਰੋਲ ਵਿਚ ਮਿਸਤਰੀ ਲਖਵੀਰ ਸਿੰਘ, ਗੁਰਪ੍ਰੀਤ ਮੋਟਰਜ਼ ਈਸੜੂ ਨੇ ਕੀਤਾ। ਸਟੇਜ ਸਕੱਤਰੀ ਦੀ ਜ਼ਿੰਮੇਵਾਰੀ ਸਿਕੰਦਰ ਟੌਂਸਾ ਨੇ ਨਿਭਾਈ।

* ਇਸ ਇਕਾਈ ਵਲੋਂ ਗ੍ਰਾਮ ਪੰਚਾਇਤ ਅਤੇ ਨਗਰ ਨਿਵਸੀਆਂ ਵਲੋਂ 4 ਅਕਤੂਬਰ ਨੂੰ ਸ਼ਹੀਦੇ ਆਜ਼ਮ ਭਗਤ ਸਿੰਘ ਦੇ 100 ਸਾਲਾ ਜਨਮ ਦਿਵਸ ਨੂੰ ਸਮਰਪਿਤ ਪਿੰਡ ਜਰਗ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਪ੍ਰੋ.ਜਗਮੋਹਨ ਸਿੰਘ ਨੇ ਭਗਤ ਸਿੰਘ ਦੇ ਵਿਚਾਰਾਂ ਤੇ ਰੌਸ਼ਨੀ ਪਾਈ। ਉਨ੍ਹਾਂ ਕਿਹਾ ਕਿ ਸ਼ਹੀਦ ਭਗਤ ਸਿੰਘ ਦੇ ਨਾਂ ਤੇ ਧਾਰਮਿਕ ਪ੍ਰਚਾਰ ਕਰਨਾ ਉਨ੍ਹਾਂ ਨੂੰ ਬੇਦਾਵਾ ਦਣਾ ਹੈ।

ਇਸ ਮੌਕੇ ਤੇ ਗੁਰਸ਼ਰਨ ਭਾਜੀ ਦੀ ਨਿਰਦੇਸ਼ਨਾ ਹੇਠ ਇਨਕਲਾਬੀ ਨਾਟਕ 'ਭੰਡ ਚਲੇ ਮਟਕਾ ਚੌਂਕ ਚੰਡੀਗੜ੍ਹ, ਪੰਜ ਕਲਿਆਣੀ ਤੇ ਇਨਕਲਾਬੀ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਇਸਤੋਂ ਇਲਾਵਾ 'ਮੈਂ ਧਰਤੀ ਪੰਜਾਬ ਦੀ' ਕੋਰੀਓਗ੍ਰਾਫੀ ਜਗਜੀਤ ਦਾਊਦਪੁਰ ਦੀ ਨਿਰਦੇਸ਼ਣਾ ਹੇਠ ਪੇਸ਼ ਕੀਤੀ ਗਈ। ਜਿਸ ਹੱਥ ਦੀ ਸਫਾਈ ਦੇ ਟਰਿੱਕ ਬਲਜਿੰਦਰ ਸਲਾਣਾ ਤੇ ਸਿਕੰਦਰ ਟੌਂਸਾ ਜੀ ਨੇ ਪੇਸ਼ ਕੀਤੇ ਜੋ ਕਿ ਲੋਕਾਂ ਨੇ ਬਹੁਤ ਪਸੰਦ ਕੀਤੇ। ਇਸ ਤੋਂ ਇਲਾਵਾ ਪ੍ਰਦਰਸ਼ਨੀ ਤੇ ਕਿਤਾਬਾਂ ਦੀ ਸਟਾਲ ਤੇ ਗੁਰਚਰਨ ਘੁਟੀਂਡ, ਸੈਂਡੀ ਘੁਟੀਂਡ, ਨਵਦੀਪ ਹੋਲ, ਗੁਰਦੀਪ ਹੋਲ, ਅਤੇ ਗੁਰਜੰਟ ਨਸਰਾਲੀ ਨੇ ਨਿਭਾਈ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਵਿਚ ਭਰਪੂਰ ਜਰਗ, ਗੁਰਮੀਤ ਜਰਗ, ਰੁਪਿੰਦਰ ਸਿੰਘ, ਗੁਰਜੀਤ ਸਿੰਘ, ਮੁੱਖ ਮਹਿਮਾਨ ਸ.ਮਲਕੀਤ ਸਿੰਘ ਸਰਪੰਚ ਫਤਿਹਪੁਰ ਤੇ ਮਾਸਟਰ ਤਰਲੋਚਨ ਜੀ ਨੇ ਵਿਸ਼ੇਸ਼ ਸਹਿਯੋਗ ਦਿਤਾ।

* ਇਸ ਇਕਾਈ ਨੇ ਗ੍ਰਾਮ ਪੰਚਾਇਤ ਅਤੇ ਨਗਰ ਨਿਵਾਸੀਆਂ ਵੱਲੋਂ ਪਿੰਡ ਸਲਾਣਾ ਵਿਖੇ ਮਿਤੀ 14-10-06 ਨੂੰ ਸ਼ਹੀਦ ਭਗਤ ਸਿੰਘ ਦੇ 100ਵੇਂ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿਚ ਗੁਰਸ਼ਰਨ ਸਿੰਘ ਦੀ ਟੀਮ ਵੱਲੋਂ ਇਨਕਲਾਬੀ ਨਾਟਕ ਪੇਸ਼ ਕੀਤੇ ਗਏ। ਜਗਜੀਤ ਦਾਊਦਪੁਰ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਕਿਤਾਬਾਂ ਦੀ ਸਟਾਲ ਤੇ ਨਵਦੀਪ ਹੋਲ, ਬਲਜਿੰਦਰ ਟੌਂਸਾ ਜੀ ਨੇ ਬਾਖੂਬੀ ਡਿਊਟੀ ਨਿਭਾਈ।

ਬੁਲਾਰਿਆਂ ਵਿਚ ਗੁਰਜੰਟ ਨਸਰਾਲੀ ਨੇ ਸੁਸਾਇਟੀ ਦੀ ਜਾਣਕਾਰੀ ਦਿਤੀ। ਦਵਿੰਦਰ ਲਸੋਈ ਵੀ ਵਹਿਮਾਂ ਭਰਮਾਂ ਵਿਰੁੱਧ ਬੋਲੇ। ਸਿਕੰਦਰ ਜੀ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਬਾਰੇ ਵੀ ਬਹੁਤ ਵਧੀਆਂ ਜਾਣਕਾਰੀ ਦਿੱਤੀ। ਜਾਦੂ ਦੇ ਟ੍ਰਿਕ ਬਲਜਿੰਦਰ ਸਲਾਣਾ ਅਤੇ ਜਸਵੀਰ ਵੱਲੋਂ ਪੇਸ਼ ਕੀਤੇ ਗਏ। ਪ੍ਰਬੰਧਕਾਂ ਵਿਚ ਬਲਜਿੰਦਰ ਸਲਾਣਾ, ਜਸਵੀਰ ਸਲਾਣਾ, ਰਾਜਿੰਦਰ ਸਲਾਣਾ, ਲਖਵਿੰਦਰ ਸਲਾਣਾ, ਨਜੀਰ ਮੁਹੰਮਦ, ਜਗਦੀਪ ਸਲਾਣਾ, ਗੁਰਮੇਲ ਸਿੰਘ ਗੋਲੀ, ਸੁਖਵੰਤ ਸਿੰਘ ਸੁੱਖਾ ਅਤੇ ਪ੍ਰੇਮਜੀਤ ਸਲਾਣਾ ਨੇ ਸਾਰਾ ਪ੍ਰਬੰਧ ਕੀਤਾ।

* ਇਸ ਇਕਾਈ ਨੇ ਯੁਵਕ ਸੇਵਾਵਾਂ ਕੱਲਬ ਪਿੰਡ ਟੌਂਸਾ, ਨਗਰ ਪੰਚਾਇਤ ਅਤੇ ਨਗਰ ਨਿਵਾਸੀਆਂ ਵੱਲੋਂ ਮਿਤੀ 30-10-06 ਨੂੰ ਸ਼ਹੀਦ ਭਗਤ ਸਿੰਘ ਦੇ 100ਵੇਂ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਗੁਰਸ਼ਰਨ ਸਿੰਘ ਦੀ ਟੀਮ ਨੇ ਇਨਕਲਾਬੀ ਨਾਟਕ ਪੇਸ਼ ਕੀਤੇ। ਜਗਜੀਤ ਦਾਊਦ ਪੁਰ ਦੀ ਟੀਮ ਨੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ। ਸਟੇਜ ਸਕੱਤਰੀ ਸਿਕੰਦਰ ਟੌਂਸਾ ਨੇ ਭਗਤ ਸਿੰਘ ਦੇ ਵਿਚਾਰਾਂ ਤੇ ਚਾਨਣਾ ਪਾਇਆ। ਗੁਰਜੰਟ ਨਸਰਾਲੀ ਨੇ ਸੁਸਾਇਟੀ ਦੀ ਜਾਣਕਾਰੀ ਅਤੇ ਕੇਸਾਂ ਬਾਰੇ ਜਾਣਕਾਰੀ ਦਿੱਤੀ। ਦਵਿੰਦਰ ਲਸੋਈ ਨੇ ਵੀ ਵਹਿਮਾਂ-ਭਰਮਾਂ ਬਾਰੇ ਜਾਣਕਾਰੀ ਦਿੱਤੀ। ਸਕੂਲੀ ਬੱਚਿਆਂ ਦੀ ਟੀਮ ਨੇ ਭਰੂਣ ਹੱਤਿਆਂ ਤੇ ਨਾਟਕ ਪੇਸ਼ ਕੀਤਾ। ਜਾਦੂ ਦੇ ਟ੍ਰਿਕ ਬਲਜਿੰਦਰ ਸਲਾਣਾ ਵੱਲੋਂ ਪੇਸ਼ ਕੀਤੇ ਗਏ। ਪ੍ਰਬੰਧਕੀ ਸਿਕੰਦਰ ਟੌਂਸਾ, ਪ੍ਰਧਾਨ ਬੇਅੰਤ ਸਿੰਘ ਲੱਧੜ ਅਤੇ ਸਰਪੰਚ ਗੁਰਤੇਰਾ ਸਿੰਘ ਨੇ ਕੀਤਾ। ਦੇਸ਼ ਭਗਤ ਨੌਜਵਾਨ ਸਭਾ ਪਿੰਡ ਰੁੜਕੀ ਵੱਲੋਂ ਵੀ ਫਾਂਸੀ ਕੈਸਟ ਦੇ ਗੀਤ ਤੇ ਕੋਰੀਓਗ੍ਰਾਫੀ ਕੀਤੀ। ਸਭਾ ਦੇ ਪ੍ਰਧਾਨ ਬਿੰਦਰ ਰੁੜਕੀ ਅਤੇ ਸਕੱਤਰ ਨਿਰਭੇ ਸਿੰਘ ਵੱਲੋਂ

ਭਗਤ ਸਿੰਘ ਬਾਰੇ ਵਿਚਾਰ ਪੇਸ਼ ਕੀਤੇ ਗਏ।

* ਇਸ ਇਕਾਈ ਨੇ ਨੌਜਵਾਨ ਸਭਾ ਪਿੰਡ ਉੱਚੀ ਰੁੜਕੀ, ਗ੍ਰਾਮ ਪੰਚਾਇਤ ਵੱਲੋਂ ਮਿਤੀ 9-10-06 ਨੂੰ ਸ਼ਹੀਦ ਭਗਤ ਸਿੰਘ ਦੇ 100ਵੇਂ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਨਾਟਕ ਕਰਵਾਏ ਗਏ। ਭਾਈ ਮੰਨਾ ਸਿੰਘ ਜੀ ਦੀ ਟੀਮ ਵੱਲੋਂ ਇਨਕਲਾਬੀ ਨਾਟਕ ਪੇਸ਼ ਕੀਤੇ ਗਏ। ਜਗਜੀਤ ਦਾਉਦਪੁਰ ਦੀ ਨਿਰਦੇਸ਼ਕ ਹੇਠ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬੀ ਦੀ' ਪੇਸ਼ ਕੀਤੀ ਗਈ। ਸਟੇਜ ਸੈਕਟਰੀ ਅਤੇ ਭਗਤ ਸਿੰਘ ਦੇ ਸੰਬੰਧ ਵਿਚ ਸਿਕੰਦਰ ਟੌਂਸਾ ਨੇ ਆਪਣੇ ਵਿਚਾਰ ਪੇਸ਼ ਕੀਤੇ। ਜਾਦੂ ਦੇ ਟ੍ਰਿਕ ਬਲਜਿੰਦਰ ਸਲਾਣਾ ਨੇ ਪੇਸ਼ ਕੀਤੇ। ਕਿਤਾਬਾਂ ਦੇ ਸਟਾਲ ਨਵਦੀਪ ਹੋਲ, ਬਲਜਿੰਦਰ ਟੌਂਸਾ ਅਤੇ ਗੁਰਚਰਨ ਘੁਟੀਂਡ ਨੇ ਲਾਈ। ਗੁਰਜੰਟ ਨਸਰਾਲੀ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਪ੍ਰਬੰਧਕ ਗੁਰਪ੍ਰੀਤ ਗੁਰਾ ਰੁੜਕੀ, ਅਮਰਦੀਪ ਰੁੜਕੀ, ਕੁਲਦੀਪ ਰੁੜਕੀ, ਅਤੇ ਹਰਵਿੰਦਰ ਸਿੰਘ ਮਾਨ ਨੇ ਕੀਤਾ।

* ਇਸ ਇਕਾਈ ਵਲੋਂ 14 ਅਗਸਤ ਦੀ ਰਾਤ ਪਿੰਡ ਈਸੜੂ ਵਿਖੇ, ਭੈਣ ਪਰਮਿੰਦਰ ਕੌਰ, ਮਲਕੀਤ ਸਿੰਘ ਕੈਨੇਡਾ ਅਤੇ ਭੈਣ ਨਿਰਮ ਕੌਰ, ਜਸਵੰਤ ਸਿੰਘ ਈਸੜੂ ਅਤੇ ਸ਼ਹੀਦ ਕਰਨੈਲ ਸਿੰਘ ਸਪੋਰਟਸ ਕਲੱਬ ਪਿੰਡ ਈਸੜੂ ਦੀ ਮਦਦ ਨਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਇਸ ਵਿਚ ਗੁਰਸ਼ਰਨ ਸਿੰਘ ਵਲੋਂ ਨਾਟਕ ਖੇਡੇ ਗਏ। ਜਾਦੂ ਦੇ ਟ੍ਰਿਕ ਬਲਜਿੰਦਰ ਸਲਾਬ, ਨਿਜਾਮੁਦੀਨ ਸਲਾਬ ਅਤੇ ਭਰਭੂਰ ਜਰਗ ਨੇ ਪੇਸ਼ ਕੀਤੇ। ਸ਼੍ਰੀ ਜਸਵੰਤ ਜੀਰਖ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਜਗਜੀਤ ਦਾਊਦਪੁਰ ਨੇ ਸ਼ਹੀਦ ਭਗਤ ਸਿੰਘ ਦੇ ਪਿਛੋਕੜ ਬਾਰੇ ਜਾਣਕਾਰੀ ਦਿੱਤੀ। ਕਿਤਾਬਾਂ ਦੀ ਸਟਾਲ ਬਲਜਿੰਦਰ ਟੌਂਸਾ, ਚੰਦ ਫਤਹਿਪੁਰ ਅਤੇ ਨਵਦੀਪ ਹੋਲ ਨੇ ਲਗਾਈ। ਸਟੇਜ ਸਕੱਤਰ ਦੀ ਜਿੰਮੇਵਾਰੀ ਸਿਕੰਦਰ ਟੌਂਸਾ ਨੇ ਨਿਭਾਈ। ਅੰਤ ਵਿਚ ਕਲੱਬ ਮੈਂਬਰਾਂ ਵੱਲੋਂ ਭਾਈ ਮੰਨਾ ਸਿੰਘ ਅਤੇ ਲੋਕਾਂ ਦਾ ਧੰਨਵਾਦ ਕੀਤਾ।

**ਬਲਜਿੰਦਰ ਸਲਾਣਾ**

## ਲੁਧਿਆਣਾ ਇਕਾਈ:

ਗੁਰੂ ਨਾਨਕ ਕਾਲਜ ਫਾਰ ਵੂਮੈਨ 'ਚ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਦੋ ਦਿਨਾ ਲੈਕਚਰ ਅਤੇ ਸੁਆਲ-ਜੁਆਬ ਦਾ ਸ਼ੈਸ਼ਨ ਲਾਇਆ ਗਿਆ ਜਿਸ ਵਿਚ ਮੈਡਮ ਜਸਵਿੰਦਰ, ਗਗਨਦੀਪ ਜੀ ਵੱਲੋਂ ਕਾਲਜ 'ਚ ਲੱਗੇ ਐੱਨ.ਐੱਸ.ਐੱਸ. ਕੈਂਪ 'ਚ ਖੁੱਲ੍ਹਾ ਸਮਾਂ ਦਿੱਤਾ ਗਿਆ। ਤਰਕਸ਼ੀਲ ਆਗੂਆਂ ਹਰਭਜਨ ਸਿੰਘ, ਮੋਹਨਜੀਤ ਥਰੀਕੇ ਅਤੇ ਸਤਵੀਰ ਸਿੰਘ ਵਲੋਂ ਭਗਤ ਸਿੰਘ ਦੇ ਤਰਕਸ਼ੀਲ ਵਿਚਾਰ ਦਾ ਵਿਸਥਾਰ ਨਾਲ ਵਿਖਿਆਨ ਕੀਤਾ ਗਿਆ। ਅਖੀਰ ਲੜਕੀਆਂ ਵਲੋਂ ਉਠਾਏ ਸਵਾਲਾਂ ਦੇ ਤਸੱਲੀ ਬਖਸ਼ ਜਵਾਬ ਵੀ ਦਿਤੇ ਗਏ।

**ਹਰਭਜਨ ਸਿੰਘ, ਲੁਧਿਆਣਾ**

## ਇਕਾਈ ਖੀਵਾ ਕਲਾਂ:

ਇਸ ਇਕਾਈ ਵੱਲੋਂ ਕਰਵਾਏ ਗਏ ਤਰਕਸ਼ੀਲ ਚੇਤਨਾ ਕੈਂਪ ਵਿਚ ਸੁਬਾਈ ਆਗੂ ਬਲਵਿੰਦਰ ਬਰਨਾਲਾ ਅਤੇ ਗੌਰਮਿੰਟ ਟੀਚਰਜ਼ ਯੂਨੀਅਨ ਦੇ ਆਗੂ ਛੱਜੂ ਰਾਮ ਰਿਸ਼ੀ ਨੇ ਵਿਸ਼ੇਸ਼ ਤੌਰ ਤੇ ਭਾਗ ਲਿਆ। ਸੁਬਾਈ ਆਗੂ ਨੇ ਸਮਾਜ ਵਿਚ ਫੈਲੇ ਅੰਧਵਿਸ਼ਵਾਸ ਅਤੇ ਫਾਲਤੂ ਰੀਤੀ ਰਿਵਾਜਾਂ ਬਾਰੇ ਚਾਣਨਾ ਪਾਇਆ। ਉਨ੍ਹਾਂ ਨੇ ਦੱਸਿਆ ਕਿ ਕਿਵੇਂ ਕੁਝ ਲੋਕ ਅੰਧਵਿਸ਼ਵਾਸਾਂ ਵਿਚ ਆਪਣਾ ਕੀਮਤੀ ਸਮਾਂ ਤੇ ਧਨ ਬਰਬਾਦ ਕਰ ਰਹੇ ਹਨ। ਸਾਡੇ ਮਹਾਨ ਭਾਰਤ ਦੀ ਆਬਾਦੀ ਦੀ ਤੁਲਨਾਂ ਯੂਰਪੀਨ ਮੁਲਕ ਕਨੇਡਾ ਨਾਲ ਕਰਦਿਆਂ ਦੱਸਿਆ ਕਿ ਸਾਡੇ ਮੁਲਕ ਨਾਲੋਂ ਕਨੇਡਾ ਤਿੰਨ ਗੁਣਾ ਵੱਡਾ ਹੈ ਪਰ ਕਨੇਡਾ ਦੀ ਆਬਾਦੀ ਸਾਡੇ ਮਹਾਨ ਭਾਰਤ ਦੀ 120 ਕਰੋੜ ਦੀ ਆਬਾਦੀ ਦੀ ਬਜਾਏ ਸਿਰਫ ਤਿੰਨ ਕਰੋੜ ਹੈ। ਮਜਦੂਰ ਦੀ ਹਾਲਤ ਬਾਰੇ ਸੁਬਾਈ ਆਗੂ ਨੇ ਦੱਸਿਆ ਕਿ ਯੂਰਪੀਨ ਮੁਲਕ ਆਪਣੇ ਮਜ਼ਦੂਰਾਂ ਨੂੰ ਐਨੀਆਂ ਕੁ ਸਹੂਲਤਾਂ ਲਾਜ਼ਮੀ ਦਿੰਦੇ ਹਨ ਕਿ ਮਜ਼ਦੂਰ ਇਨਾਂ ਸਰਕਾਰਾਂ ਖਿਲਾਫ ਕੁਝ ਵੀ ਬੋਲ ਨਾ ਸਕਣ। ਇਸ ਚੇਤਨਾ ਕੈਂਪ ਮਨਦੀਪ ਦੀਪੂ, ਵਰਿੰਦਰ ਟੀਨਾ, ਤਰਸੇਮ ਸਿੰਘ, ਸੁਖਪਾਲ ਬਾਲੀ, ਅੰਮ੍ਰਿਤ ਰਿਸ਼ੀ ਅਤੇ ਪਰਮਿੰਦਰ ਖੀਵਾ, ਜਸਬੀਰ ਹੈਲੋ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਚੇਤਨਾ ਕੈਂਪ ਵਿਚ ਪਿੰਡ ਵਾਸੀਆਂ ਤੋਂ ਇਲਾਵਾ ਔਰਤਾਂ ਨੇ ਵੀ ਵਧੀਆ ਸਮੂਲੀਅਤ ਕੀਤੀ ਅਤੇ ਬਾਹਰੋਂ ਇਕਾਈ ਖੀਵਾ ਖੁਰਦ ਦੀ ਭੈਣ ਸੱਤਪਾਲ ਕੌਰ, ਇਕਾਈ ਬੀਰ ਖੁਰਦ ਅਤੇ ਇਕਾਈ ਭੀਖੀ ਦੇ ਆਗੂਆਂ ਨੇ ਭਰਵੀਂ ਸਮੂਲੀਅਤ ਕੀਤੀ।

**ਪਰਮਿੰਦਰ ਖੀਵਾ**

## ਇਕਾਈ ਉੱਚਾ ਪਿੰਡ ਖੰਟ:

* ਪਿਛਲੇ ਦਿਨੀਂ ਪਿੰਡ ਸੰਘੋਲ ਦੇ ਮਿੰਨੀ ਪਬਲਿਕ ਹੈਲਥ ਸੈਂਟਰ 'ਚ ਪਿਛਲੇ 30 ਸਾਲਾਂ ਤੋਂ ਮੈਡੀਕਲ ਅਫਸਰ ਵਜੋਂ ਸੇਵਾ ਨਿਭਾਅ ਰਹੇ ਡਾ. ਰਜਿੰਦਰ ਵਰਮਾਂ ਨੂੰ ਤਰਕਸ਼ੀਲ ਸੁਸਾਇਟੀ ਵਲੋਂ ਨਿਘੀ ਵਿਦਾਇਗੀ ਦਿੱਤੀ ਗਈ। ਡਾ. ਵਰਮਾ ਉਘੇ ਸਮਾਜ ਸੇਵੀ ਹਨ ਉਹਨਾਂ ਨੇ ਤਰਕਸ਼ੀਲ ਸੁਸਾਇਟੀ ਨੂੰ ਸਮੇਂ-ਸਮੇਂ ਅਨੁਸਾਰ ਲੋਕਾਈ ਨੂੰ ਵਹਿਮਾਂ-ਭਰਮਾਂ ਚੋਂ ਕੱਢਣ ਲਈ ਅਤੇ ਕਈ ਮਾਨਸਿਕ ਰੋਗਾਂ ਦੇ ਕੇਸਾਂ ਵਿਚ ਵੀ ਸਹਿਯੋਗ ਦਿਤਾ। ਇਸੇ ਮੌਕੇ ਤੇ ਜਿਥੇ ਇਲਾਕੇ ਭਰ ਤੋਂ ਵੱਡੀ ਗਿਣਤੀ ਵਿਚ ਪਹੁੰਚੇ ਉਨ੍ਹਾਂ ਦੇ ਸੁਭਚਿੰਤਕਾਂ ਨੇ ਨਿੱਘੀ ਵਿਦਾਇਗੀ ਦਿਤੀ ਉਥੇ ਤਰਕਸ਼ੀਲ ਸੁਸਾਇਟੀ ਉੱਚਾ ਪਿੰਡ ਖੰਟ ਦੇ ਮੈਂਬਰ ਅਸੋਕ ਕੁਮਾਰ, ਭੁਪਿੰਦਰ ਸਿੰਘ, ਜਗਤਰਨ ਖੰਟ, ਜਸਵੀਰ ਉੱਚਾ ਪਿੰਡ, ਨਵਤੇਜ ਧੂੰਦਾ, ਕੰਵਲਜੀਤ, ਰਜਿੰਦਰ ਸਿੰਘ, ਡਾ. ਸਿਵਦੇਵ ਆਦਿ ਨੇ ਆਪਣੇ ਵਿਚਾਰ ਰੱਖੇ ਤੇ ਕਿਤਾਬਾਂ ਦਾ ਸੈਂਟ ਤੇ ਮਮੈਂਟੋ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਤੇ ਮਾਸ ਮੀਡਿਆ ਅਫਸਰ ਸ਼੍ਰੀ ਮਤੀ ਸਚਦੇਵਾ ਸਮੇਤ ਕਈ ਸ਼ਖਸ਼ੀਅਤਾਂ ਪਹੁੰਚੀਆਂ ਹੋਈਆਂ ਸਨ। ਜਿਹਨਾਂ ਨੇ ਤਰਕਸ਼ੀਲ ਸੁਸਾਇਟੀ ਦੀ ਸ਼ਲਾਘਾ ਕੀਤੀ ਤੇ ਪੂਰਨ ਸਹਿਯੋਗ ਦੇਣ ਦਾ ਵਾਅਦਾ ਕੀਤਾ।

* ਪਿਛਲੇ ਦਿਨੀਂ ਇਸ ਇਕਾਈ ਵਲੋਂ ਪਿੰਡ ਸੁਹਾਣੀ ਵਿਖੇ ਸੀ. ਡੀ. ਪੀ. ਓ. ਮੈਡਮ ਦਲਜੀਤ ਕੌਰ ਖਮਾਣੋਂ ਦੀ ਨਿਗਰਾਨੀ ਹੇਠ ਆਂਗਨਵਾੜੀ ਸੈਂਟਰ ਵਿਚ ਭਰੂਣ ਹਤਿਆ ਵਿਰੁਧੀ ਦਿਵਸ ਮਨਾਇਆ। ਜਿਸ ਵਿਚ ਤਰਕਸ਼ੀਲ ਵਿਚਾਰ ਅਤੇ ਮੈਜਿਕ ਟ੍ਰਿਕ ਵਿਖਾਏ ਗਏ। ਇਸ ਮੌਕੇ ਤੇ ਡਾ. ਸੰਦੀਪ ਬੱਸੀ ਪਠਾਣਾਂ, ਜਗਤਰਨ ਖੰਟ, ਜਸਵੀਰ ਉੱਚਾ ਪਿੰਡ, ਕਮਲ ਸੁਹਾਵੀ, ਮਨਪ੍ਰੀਤ ਸੁਹਾਵੀ, ਮੈਡਮ ਅੰਜੂਵਾਲਾ, ਮੈਡਮ ਕਮਲਾ ਕਪਿਲਾ ਨੇ ਸੰਬੋਧਨ ਕੀਤਾ ਤੇ ਆਖਰ ਵਿਚ ਆਂਗਨਵਾੜੀ ਕੇਂਦਰ ਦੀ ਮੁੱਖੀ ਕਰਮਜੀਤ ਕੌਰ ਨੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕੀਤਾ।



* ਇਸ ਇਕਾਈ ਵੱਲੋਂ ਜੀ. ਟੀ. ਬੀ. ਖਾਲਸਾ ਸੀਨੀਅਰ ਸੈਕੰਡਰੀ ਸਕੂਲ ਖੰਟ-ਮਾਨਪੁਰ ਵਿਚ ਤਰਕਸ਼ੀਲ ਟਰੇਨਿੰਗ ਵਰਕਸ਼ਾਪ ਲਗਾਈ ਗਈ। ਇਸ ਵਰਕਸ਼ਾਪ ਵਿਚ 25 ਨਵੇਂ ਮੈਂਬਰਾਂ ਤੋਂ ਇਲਾਵਾ ਚੰਡੀਗੜ੍ਹ ਜੋਨ ਦੀਆਂ ਇਕਾਈਆਂ ਮੰਡੀ ਗੋਬਿੰਦਗੜ੍ਹ, ਸਰਹਿੰਦ, ਮੁਹਾਲੀ, ਤੇ ਰੋਪੜ ਨੇ ਭਾਗ ਲਿਆ। ਇਸ ਵਰਕਸ਼ਾਪ ਦਾ ਉਦਘਾਟਨ ਉਘੇ ਸਮਾਜ ਸੇਵਕ ਪਿੰਡ ਖੰਟ ਦੇ ਸਰਪੰਚ ਸ਼੍ਰੀ ਬਲਵੀਰ ਸਿੰਘ ਨੇ ਕੀਤਾ ਤੇ ਆਰਥਿਕ ਮਦਦ ਵੀ ਦਿੱਤੀ। ਇਸ ਵਰਕਸ਼ਾਪ ਵਿਚ ਮੁੱਖ ਬੁਲਾਰੇ ਸ਼੍ਰੀ ਗੁਰਮੇਲ ਮੋਗਾ ਨੇ ਸੁਸਾਇਟੀ ਦੇ ਪਿਛੋਕੜ, ਜੱਥੇਬੰਦਕ ਢਾਂਚੇ ਤੇ ਅਹੁਦੇਦਾਰੀਆਂ ਨਾਲ ਗਦਾਰੀ ਕਿਉਂ ਅਤੇ ਕਈ ਗੁੰਝਲਾਂ ਖੋਲੀਆਂ ਉਹਨਾਂ ਕਈ ਸੁਆਲਾਂ ਦੇ ਮੌਕੇ ਤੇ ਜਵਾਬ ਦਿੱਤੇ। ਇਸ ਮੌਕੇ ਤੇ ਸੰਬੋਧਨ ਕਰਨ ਵਾਲਿਆਂ ਵਿਚ ਅਜੀਤ ਪ੍ਰਦੇਸ਼ ਰੋਪੜ, ਜਰਨੈਲ ਕ੍ਰਾਂਤੀ ਮੁਹਾਲੀ, ਜਸਵੀਰ ਉੱਚਾ ਪਿੰਡ, ਜਗਤਰਨ ਖੰਟ, ਜਸਬੀਰ ਮੰਡੀ ਗੋਬਿੰਦਗੜ੍ਹ, ਬਲਦੇਵ ਜਲਾਲ ਸਰਹਿੰਦ, ਜਸਵਿੰਦਰ ਖੰਟ, ਨਰਿੰਦਰ ਖੰਟ, ਬਲਜਿੰਦਰ ਖੰਟ, ਨਵਤੇਜ ਧੂੰਦਾ, ਸਤਨਾਮ ਦਾਂਓ, ਸਲਿੰਦਰ ਸੁਹਾਲੀ, ਮਿਸਜ ਨੀਰਜ ਅਤੇ ਵਿਸ਼ੇਸ਼ ਤੌਰ ਤੇ ਪਹੁੰਚੇ 'ਤਰਕਸ਼ੀਲ' ਮੈਗਜ਼ੀਨ ਦੇ ਸੰਪਾਦਕੀ ਮੈਂਬਰ ਗੁਰਮੀਤ ਖਰੜ ਨੇ ਵੀ ਆਪਣੇ ਤਜਰਬੇ ਸਾਂਝੇ ਕੀਤੇ। ਆਖਿਰ ਵਿਚ ਇਕਾਈ ਉੱਚਾ ਪਿੰਡ ਖੰਟ ਦੇ ਜਥੇਬੰਦਕ ਮੁੱਖੀ ਸ਼੍ਰੀ ਭੁਪਿੰਦਰ ਸਿੰਘ ਵਲੋਂ ਸਰਪੰਚ ਬਲਵੀਰ ਸਿੰਘ, ਮੁੱਖ ਬੁਲਾਰੇ ਗੁਰਮੇਲ ਮੋਗਾ ਅਤੇ ਸਕੂਲ ਦੇ ਪ੍ਰਿੰਸੀਪਲ ਸ. ਛੱਜਾ ਸਿੰਘ ਨੂੰ ਕਿਤਾਬਾਂ ਦਾ ਸੈਂਟ ਦੇ ਕੇ ਸਨਮਾਨਿਤ ਕੀਤਾ ਗਿਆ।

**ਜਗਤਰਨ ਖੰਟ**

## ਰੋਪੜ ਇਕਾਈ :

* ਇਸ ਇਕਾਈ ਨੇ ਮਿਤੀ 12-9-06 ਨੂੰ ਪਿੰਡ ਫਿਰੋਜ਼ਪੁਰ ਵਿਖੇ ਗ੍ਰਾਮ ਪੰਚਾਇਤ ਅਤੇ ਨੌਜਵਾਨ ਸੁਧਾਰ ਸਭਾ ਫਿਰੋਜ਼ਪੁਰ ਅਤੇ ਪ੍ਰਸ਼ਾਸਨ ਦੇ ਸਹਿਯੋਗ ਨਾਲ ਭਰੂਣ-ਹੱਤਿਆ ਅਤੇ ਨਸ਼ਿਆਂ ਖਿਲਾਫ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਵਿਚ ਰੋਪੜ ਦੀ ਤਰਕਸ਼ੀਲ ਇਕਾਈ ਅਤੇ ਲੋਕ ਚੇਤਨਾ ਕਲਾ ਮੰਚ ਚਮਕੌਰ ਸਾਹਿਬ ਨੇ ਸ਼ਿਰਕਤ ਕੀਤੀ।

ਸਭ ਤੋਂ ਪਹਿਲਾਂ ਰੋਪੜ ਇਕਾਈ ਵੱਲੋਂ ਵਹਿਮਾਂ-ਭਰਮਾਂ ਦੇ ਖਿਲਾਫ ਚਰਨ ਸਿੰਘ ਬੇਲਾ, ਪਵਨ ਰੱਤੋਂ, ਰਜਿੰਦਰ ਮਾਲਵਾ, ਮਾਸਟਰ ਕਮਲਜੀਤ ਲੱਕੀ ਸਕੱਰੁਲਾਪੁਰੀ ਨੇ ਭਾਸ਼ਣ ਦਿੱਤੇ। ਮੇਲੇ ਦੀ ਪ੍ਰਧਾਨਗੀ ਸੁਰਿੰਦਰ ਸੈਣੀ ਜੀ ਨੇ ਕੀਤੀ। ਮੇਲੇ ਦਾ ਉਦਘਾਟਨ ਮੈਡਮ ਅਮ੍ਰਿਤਪਾਲ ਕੌਰ ਕੰਗ, ਸੀ. ਡੀ. ਪੀ. ਓ. ਚਮਕੌਰ ਸਾਹਿਬ ਜੀ ਨੇ ਕੀਤਾ। ਜਸਵੀਰ ਸਿੰਘ ਨੇ ਸਾਬਕਾ ਸਰਪੰਚ ਸ. ਗੁਰਮੇਲ ਸਿੰਘ ਤੋਂ ਅੱਖਾਂ 'ਤੇ ਪੱਟੀ ਬਨ੍ਹਵਾ ਕੇ ਮੋਟਰ-ਸਾਇਕਲ ਚਲਾਇਆ। ਕਈ ਪਿੰਡਾਂ ਦਾ ਦੌਰਾ ਲਗਾ ਕੇ ਪਰਤੇ ਜਸਵੀਰ ਸਿੰਘ ਦੀ ਅੱਖਾਂ ਦੀ ਬੰਨ੍ਹੀ ਪੱਟੀ ਸਕੂਲ ਬਲਿਉ ਬਰਡ ਦੀ ਪ੍ਰਿੰਸੀਪਲ ਮੈਡਮ ਅਦਰਸ਼ ਸ਼ਰਮਾ ਜੀ ਨੇ ਖੋਲੀ। ਜਗਤਰਨ ਖੰਟ, ਜਸਵੀਰ ਸਿੰਘ ਖੰਟ, ਤੇ ਕਮਲ ਸੁਹਾਵੀ ਨੇ ਜਾਦੂ ਦੇ ਟ੍ਰਿਕ ਦਿਖਾਏ ਤੇ ਉਹਨਾਂ ਦੇ ਭੇਦ ਦੱਸੇ। ਦੂਜੇ ਪੜਾਅ ਵਿਚ ਲੋਕ ਚੇਤਨਾ ਕਲਾ ਮੰਚ ਚਮਕੌਰ ਸਾਹਿਬ ਵੱਲੋਂ ਨਾਟਕ ਮਿੱਟੀ ਰੁਦਨ ਕਰੇ, ਪੰਡਿਤ ਬਲਾਕੀ ਰਾਮ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ।

* ਮਿਤੀ 2-10-06 ਨੂੰ ਦੁਸਹਿਰੇ ਦੇ ਤਿਉਹਾਰ ਸਮੇਂ ਚਮਕੌਰ ਸਾਹਿਬ ਵਿਚ ਰੋਪੜ ਇਕਾਈ ਨੇ ਆਪਣਾ ਤਰਕਸ਼ੀਲ ਪ੍ਰੋਗਰਾਮ ਦਿਤਾ। ਲੋਕਾਂ ਨੂੰ ਵਹਿਮਾਂ-ਭਰਮਾਂ ਪ੍ਰਤੀ ਜਾਗਰੁਕ ਕਰਨ ਲਈ ਰੋਪੜ ਇਕਾਈ ਮੁਖੀ ਚਰਨ ਸਿੰਘ ਬੇਲਾ ਅਤੇ ਰਜਿੰਦਰ ਮਾਲਵਾ ਦੀ ਅਗਵਾਈ ਵਿਚ ਪ੍ਰੋਗਰਾਮ ਦਿਤਾ ਗਿਆ। ਇਹ ਪ੍ਰੋਗਰਾਮ ਸਵੇਰੇ 11 ਵਜੇ ਤੋਂ ਸ਼ਾਮ 5 ਵਜੇ ਤਕ ਚੱਲਿਆ। ਇਸ ਵਿਚ ਜਤਿੰਦਰ ਸਿੰਘ ਜੌਨੀ ਬੇਲਾ ਨੇ ਹੱਥ ਦੀ ਸਫਾਈ ਦੇ ਟ੍ਰਿਕ ਪੇਸ਼ ਕਰਕੇ ਆਖੌਤੀ ਜਾਦੂ ਬਾਰੇ ਪਾਏ ਭੁਲੇਖਿਆਂ ਨੂੰ ਦੂਰ ਕੀਤਾ। ਸ਼ਹੀਦੇ ਆਜਮ ਭਗਤ ਸਿੰਘ ਜੀ ਦੇ 100ਵੇਂ ਜਨਮ ਦਿਨ ਨੂੰ ਸਮਰਪਿਤ ਇਸ ਪ੍ਰੋਗਰਾਮ ਵਿਚ ਅਜੀਤ ਪ੍ਰਦੇਸ਼ੀ ਨੇ ਸ਼ਹੀਦੇ ਆਜਮ ਭਗਤ ਸਿੰਘ ਜੀ ਦੀ ਵਿਚਾਰਧਾਰਾ ਬਾਰੇ ਚਾਨਣ ਪਾਇਆ। ਕਿਤਾਬਾਂ ਦੀ ਸਟਾਲ ਲਖਵੀਰ ਸਿੰਘ, ਬਲਦੇਵ ਸਿੰਘ ਸੇਵਾਦਾਰ ਸਰਕਾਰੀ ਹਸਪਤਾਲ ਚਮਕੌਰ ਸਾਹਿਬ, ਟੇਲਰ ਮਾਸਟਰ ਕੁਲਦੀਪ ਸਿੰਘ, ਮੇਜਰ ਲੁਠੇੜੀ, ਤਰਲੋਚਨ ਸਿੰਘ ਕਾਲਾ ਕੰਧੋਲਾ, ਗੁਰਚਰਨ ਸਿੰਘ ਬਾਮਾ ਕਲ੍ਹੀਆ, ਬਲਜੀਤ ਸਿੰਘ ਫਿਰੋਜ਼ਪੁਰ, ਦਵਿੰਦਰ ਸਿੰਘ ਰੇਲਵੇ ਕਲੋਨੀ ਰੋਪੜ, ਅਤੇ ਹਰਵਿੰਦਰ ਸਿੰਘ ਫਿਰੋਜਪੁਰ ਨੇ ਨਿਭਾਈ। ਪਿੰਡ ਭੱਕੂ ਮਾਜਰਾ ਦੇ ਸਰਪੰਚ ਸਾਹਿਬ ਤੇ ਸ਼੍ਰੀ ਗੁਰਦੀਪ ਸਿੰਘ ਰਾਜੀ ਮੌਕੇ ਤੇ ਹਾਜ਼ਰ ਸਨ।

* ਮਿਤੀ 25-7-06 ਨੂੰ ਪਿੰਡ ਸਿੰਘਪੁਰਾ ਨੇੜੇ ਕੁਰਾਲੀ ਵਿਖੇ ਭਰੂਣ-ਹੱਤਿਆ ਜਿਹੀ ਸਮਾਜਿਕ ਬੁਰਾਈ ਵਿਰੁੱਧ ਅਤੇ ਵੱਧ ਰਹੇ ਨਸ਼ਿਆਂ ਦੇ ਰੁਝਾਨ ਤੋਂ ਹੁੰਦੇ ਨੁਕਸਾਨਾਂ ਤੋਂ ਲੋਕਾਂ ਨੂੰ ਜਾਗਰੂਕ ਕਰਨ ਲਈ ਕੈਂਪ ਦਫਤਰ ਬਾਲ ਵਿਕਾਸ ਪ੍ਰਾਜੈਕਟਰ ਅਫਸਰ ਮੋਰਿੰਡਾ ਵੱਲੋਂ ਜੋਨ ਚੰਡੀਗੜ੍ਹ ਤੇ ਗ੍ਰਾਮ ਪੰਚਾਇਤ ਸਿੰਘਪੁਰਾ ਦੇ ਸਹਿਯੋਗ ਨਾਲ ਲਾਇਆ ਗਿਆ। ਇਸ ਕੈਂਪ ਵਿਚ ਜਰਨੈਲ ਕ੍ਰਾਂਤੀ ਜੀ ਨੇ ਲੋਕਾਂ ਨੂੰ ਭਰੂਣ ਹੱਤਿਆ ਦਾ ਡੱਟ ਕੇ ਵਿਰੋਧ ਕਰਨ ਦੀ ਅਪੀਲ ਕੀਤੀ। ਇਸ ਮੌਕੇ ਸਰਪੰਚ ਕੁਲਵਿੰਦਰ ਸਿੰਘ ਜੀ, ਸੀ. ਡੀ. ਪੀ. ਓ. ਅਮਰਜੀਤ ਸਿੰਘ ਜੀ, ਡਾਕਟਰ ਟੀ. ਪੀ. ਸਿੰਘ ਇਸ ਤੋਂ ਇਲਾਵਾ ਰੋਪੜ ਇਕਾਈ ਵੱਲੋਂ ਖਮਿੰਦਰ ਸਿੰਘ, ਪਵਨ ਕੁਮਾਰ ਰੱਤੋਂ, ਅਸ਼ੋਕ ਕੁਮਾਰ ਰੋਪੜ, ਚਰਨ ਸਿੰਘ ਬੇਲਾ, ਰਜਿੰਦਰ ਮਾਲਵਾ, ਹਰਵਿੰਦਰ ਸਿੰਘ ਅਤੇ ਇਲਾਕੇ ਦੇ ਲੋਕ ਵੱਡੀ ਗਿਣਤੀ ਵਿਚ ਹਾਜ਼ਰ ਸਨ।

ਰਿਪੋਰਟ : ਪਵਨ ਕੁਮਾਰ ਰੱਤੋਂ

## ਇਕਾਈ ਮੰਡੀ ਲਾਧੂਕਾ ;

ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਪੰਜਾਬ ਦੇ ਉੱਘੇ ਲੋਕ ਨਾਟਕਕਾਰ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋਂ ਨਾਟਕ ਪੇਸ਼ ਕੀਤੇ ਗਏ। ਮੇਲੇ ਦਾ ਆਰੰਭ ਸ਼ਹੀਦ ਭਗਤ ਦੀ ਘੋੜੀ ਨਾਲ ਹੋਇਆ। ਇਸ ਉਪਰੰਤ ਨਾਟਕ ਟੀਮ ਵੱਲੋਂ ਪੰਜ ਕਲਿਆਣੀ ਨਾਟਕ ਖੇਡਿਆ ਗਿਆ। ਜਿਸ ਵਿੱਚ ਕਿਰਤੀ ਲੋਕਾਂ ਨੂੰ ਆਪਣੇ ਹੱਕ ਲੈਣ ਲਈ ਇੱਕ ਮੁੱਠ ਹੋਣ ਦੀ ਪ੍ਰੇਰਨਾ ਦਿੱਤੀ ਗਈ। ਸਥਾਨਕ ਕਲਾਕਾਰਾਂ ਨੇ ਲੋਕ ਬੋਲੀਆਂ ਅਤੇ ਗੀਤ ਗਾ ਕੇ ਮੇਲੇ ਵਿੱਚ ਆਪਣੀ ਹਾਜਰੀ ਲਵਾਈ। ਇਕਾਈ ਮੈਂਬਰਾਂ ਵਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਭੰਡ ਮਟਕਾ ਚੌਕ ਚੰਡੀਗੜ੍ਹ ਆਏ ਨਾਟਕ ਮੇਲੇ ਦਾ ਸਿਖਰ ਸੀ। ਜਿਸ ਵਿੱਚ ਪੰਜਾਬ ਦੀ ਸਿਆਸਤਦਾਨਾਂ 'ਤੇ ਤਿੱਖੀ ਚੋਟ ਕੀਤੀ ਗਈ ਸੀ। ਮੇਲੇ ਵਿੱਚ ਤਰਕਸ਼ੀਲ ਆਗੂ ਰਾਮ ਸਵਰਨ ਨੇ ਸ਼ਹੀਦ

ਭਗਤ ਸਿੰਘ ਦੇ ਵਿਚਾਰਾਂ ਦੇ ਪਾਸਾਰ ਦੀ ਲੋੜ 'ਤੇ ਜੋਰ ਦਿੱਤਾ ਗਿਆ। ਮੰਚ ਸੰਚਾਲਨ ਡਾ. ਸ਼ਾਮ ਲਾਲ ਨੇ ਕੀਤਾ।

ਲਾਲ ਚੰਦ ਗੋਲਡਨ

**ਇਕਾਈ ਮੁਕਤਸਰ-ਲੱਖੇਵਾਲੀ :**

ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਮੌਕੇ ਇਕਾਈ ਵੱਲੋਂ ਯੂਥ ਕਲੱਬਾਂ ਦੇ ਸਹਿਯੋਗ ਨਾਲ ਪਿੰਡ ਰਹੂੜਿਆਂ ਵਾਲੀ ਵਿਖੇ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਗੁਰਸ਼ਰਨ ਭਾਅਜੀ ਦੀ ਟੀਮ ਨੇ ਆਪਣੇ ਪ੍ਰਸਿੱਧ ਨਾਟਕ ਖੇਡੇ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਗੀਤ ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ। ਜਦ ਕਿ ਸੁਖਦੇਵ ਮਲੂਕਪੁਰਾ ਵੱਲੋਂ ਜਾਦੂ ਦੇ ਟ੍ਰਿਕ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤੇ ਗਏ। ਸਟੇਜ ਸੰਚਾਲਨ ਰਾਮ ਸਵਰਨ ਨੇ ਕੀਤਾ। ਮੇਲੇ ਦੀ ਸਫਲਤਾ ਲਈ ਸੰਦੀਪ ਸਰਾਂ, ਮਨਮੋਹਣ ਸਿੰਘ, ਰਾਜਾ ਦਵਿੰਦਰ ਤੇ ਸੁਖਰਾਜ ਰਾਜਾ ਨੇ ਭਰਵਾਂ ਯੋਗਦਾਨ ਪਾਇਆ।

**ਰੋਟੀ ਤੇ ਦਰਵੇਸ਼**

*ਸੁਖਪਾਲ*

ਸਾਧੂ ਬਾਬੇ ਜੱਤਾਂ ਵਾਲੇ
ਬੜੇ ਸਿਆਣੇ ਮੱਤਾਂ ਵਾਲੇ
ਮੁੱਲਾਂ, ਪੰਡਤ, ਪਾਦਰੀ, ਭਾਈ
ਗਿਆਨ ਧਿਆਨ ਦੀ ਕਲਗੀ ਲਾਈ।
ਆ ਸਾਡਾ ਬੂਹਾ ਖੜਕਾਉਂਦੇ
ਰੱਬ ਦੀਆਂ ਰਮਜ਼ਾਂ ਸਮਝਾਉਂਦੇ
ਇਹ ਕਾਇਨਾਤ ਸਭ ਉਸਦੀ ਸਾਜੀ
ਉਹਦੀ ਰਜ਼ਾ 'ਚ ਰਾਂਝਾ ਰਾਜ਼ੀ।
ਰੁੱਖੀ ਮਿੱਸੀ ਮਿਲੇ ਤਾਂ ਖਾਓ
ਕੰਮ ਕਰੋ ਤੇ ਨਾਮ ਧਿਆਓ।
ਰੱਬ ਘਰ ਦੇ ਦਰਵੇਸ਼ ਕਹਾਉਂਦੇ
ਉਹ ਆਉਂਦੇ ਤੇ ਮੁੜ ਮੁੜ ਆਉਂਦੇ।
ਵੱਡੀਆਂ ਵੱਡੀਆਂ ਗੱਲਾਂ ਵਾਲੇ
ਗੱਲ ਗੱਲ ਵਿੱਚ ਤਰਥੱਲਾਂ ਵਾਲੇ
ਜੇ ਮਸਲਾ ਰੋਟੀ ਦਾ ਚੁੱਕੋ
ਤਾਂ ਕਹਿੰਦੇ ਜੀ ਧੀਰਜ ਰੱਖੋ।
ਅੰਨ ਬੜਾ ਅਸਮਾਨੋਂ ਪਾਰ
ਲੰਗਰ ਦੇਵਤਿਆਂ ਵਿਚਕਾਰ।
ਰੁੱਖੀ ਮਿੱਸੀ ਮਿਲੇ ਤਾਂ ਖਾਓ
ਕੰਮ ਕਰੋ ਤੇ ਨਾਮ ਧਿਆਓ।
ਭੁੱਖ ਨੂੰ ਭਗਤੀ ਰੰਗ ਢਾਲਣ
ਖੁਦਾ ਦੇ ਨਾਂ 'ਤੇ ਖੁਦੀਆਂ ਪਾਲਣ
ਇਹ ਦੁਨੀਆਂ ਦੇ ਕਿਰਤੀ ਲੋਕਾ
ਫੰਦ ਫਰੇਬ ਦਾ ਪਾੜ ਦੇ ਖੋਖਾ
ਝੰਡਾ ਸੰਘਰਸ਼ਾਂ ਦਾ ਚੁੱਕੋ
ਆਪਣੇ ਹੱਕਾਂ ਦੇ ਲਈ ਉੱਠੋ।

**ਸਹਾਇਤਾ:**

**ਇਕਾਈ ਸੁਨਾਮ ਨੂੰ:**

ਬੀਬੀ ਦਮਨਦੀਪ ਕੌਰ ਅਤੇ ਪਰਮਿੰਦਰ ਸ਼ੈਰੀ ਵਲੋਂ
ਬੇਟੇ ਇਮਰੋਜ਼ ਦੇ ਜਨਮ 'ਤੇ = 500 ਰੁਪੈ

**ਇਕਾਈ ਫਗਵਾੜਾ ਨੂੰ:**

ਬਲਬੀਰ ਰੱਤੂ, ਇੰਗਲੈਂਡ ਨੇ = 2000 ਰੁਪੈ

**ਇਕਾਈ ਬਰਗਾੜੀ ਨੂੰ:**

ਮਾਸਟਰ ਅੰਮ੍ਰਿਤ ਲਾਲ ਜੋਸ਼ੀ, ਕੋਟਕਪੂਰਾ
ਆਪਣੇ ਲੜਕੇ ਨਵੀਨ ਦੇ ਵਿਆਹ 'ਤੇ = 1100 ਰੁਪੈ

**ਮੁਖਵਿੰਦਰ ਸਿੰਘ, ਚੋਹਲਾ ਸਾਹਿਬ ਵੱਲੋਂ ਸਹਾਇਤਾ:**

ਇਕਾਈ ਚੋਹਲਾ ਸਾਹਿਬ, ਅੰਮ੍ਰਿਤਸਰ ਜੋਨ ਅਤੇ ਸੂਬਾਈ ਕਮੇਟੀ ਨੂੰ
(ਜ਼ਿਲਾ ਮੀਡੀਆ ਅਫਸਰ ਵਜੋਂ ਤਰੱਕੀ ਹੋਣ 'ਤੇ) 1000+1000+1000

**ਸੁਸਾਇਟੀ ਸਹਾਇਤਾ:**

ਮਾਵੀ ਪ੍ਰਾਪਰਟੀਜ਼, ਬੂਥ ਨੰ:31, ਫੇਜ਼-11, ਮੁਹਾਲੀ ਵੱਲੋਂ
( ਬੱਚਿਆਂ ਅਰਸ਼ਪ੍ਰੀਤ, ਬੀਰ ਪ੍ਰਤਾਪ ਅਤੇ ਇੰਦਰਵੀਰ ਦੀ ਖੁਸ਼ੀ 'ਚ
ਬਾਰੇ ਕਰਵਾਏ ਪ੍ਰੋਗਰਾਮ 'ਤੇ) 1000 ਰੁਪੈ

**ਟੀ.ਵੀ.ਸੀਰੀਅਲ ਵਾਸਤੇ ਰਾਹੀਂ ਆਈ ਸਹਾਇਤਾ:**

| | |
|---|---|
| ਪ੍ਰੇਮ ਪਾਲ ਉਰਫ ਮੱਖਣ, ਵੁਲਵਰਹੈਂਪਟਨ | 4250 |
| ਵਿਛੜੇ ਕਵੀ ਤੇਜਾ ਸਿੰਘ ਜ਼ੋਸ ਦਾ ਪ੍ਰੀਵਾਰ, ਕਵੈਂਟਰੀ | 8500 |
| ਅੱਛਰ ਸਿੰਘ ਖਰਲਵੀਰ, ਕਵੈਂਟਰੀ | 1700 |
| ਓ.ਪੀ.ਭਾਟੀਆ, ਵਾਲਸਾਲ | 17000 |
| ਕਸ਼ਮੀਰ ਸਿੰਘ,ਵੈਂਨਜ਼ਬ੍ਰਰੀ | 4250 |
| ਡਾ.ਹਰੀਸ਼ ਮਲਹੋਤਰਾ, ਇੰਗਲੈਂਡ | 10625 |
| ਸ਼ੀਤਲ ਸਿੰਘ ਲਾਲੀ, ਵਾਲਸਾਲ | 8500 |
| ਗੁਰਬਿੰਦਰ ਸਿੰਘ ਸਹੋਤਾ, ਇੰਗਲੈਂਡ | 10625 |
| ਸੁਰਿੰਦਰ ਜੱਜ, ਕਵੈਂਟਰੀ | 5525 |
| ਦਿਆਲ ਚੰਦ, ਇੰਗਲੈਂਡ | 1190 |
| ਰਾਮਗੜੀਆ ਸਿੱਖ ਟੈਂਪਲ, ਬਰਮਿੰਘਮ | 21335 |

**ਲਾਈਫ ਮੈਂਬਰਸ਼ਿੱਪ:**

1063.ਲਾਲ ਸਿੰਘ, ਬਰਨਾਲਾ
1064.ਪਰਮਜੀਤ ਸਿੰਘ,ਆਸਰੋਂ(ਨਵਾਂ ਸ਼ਹਿਰ)
1065. ਹੈਡਮਾਸਟਰ, ਭਲੂਰ (ਮੋਗਾ)
1066.ਰਵਿੰਦਰ ਕੌਰ, ਕਪੂਰਥਲਾ
1067.ਹਰਪਿੰਦਰ ਬਰਾੜ, ਕੈਨੇਡਾ
1068.ਰਵਿੰਦਰ ਰੋਹੇਵਾਲ, ਮੋਹਾਲੀ
1069. ਸ੍ਰੀਮਤੀ ਨਿਰਮਲਾ ਕੁਮਾਰੀ, ਬਰਮਿੰਘਮ
1070.ਸ੍ਰੀ ਧਨੀ ਰਾਮ, ਇੰਗਲੈਂਡ
1071.ਸ੍ਰੀਮਤੀ ਸੁਖਮਿੰਦਰ ਕੌਰ, ਇੰਗਲੈਂਡ
1072.ਸ੍ਰੀ ਮੋਹਨ ਸਿੰਘ ਜੌਹਲ, ਇੰਗਲੈਂਡ



## ਤੁਹਾਡੇ ਹੰਗਾਰੇ :

ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼ ਦਾ ਮਾਰਚ-ਅਪ੍ਰੈਲ ਦਾ ਅੰਕ ਮੈਂ ਕਪੂਰਥਲਾ ਵਿਚ ਆਪਣੇ ਮਿੱਤਰ ਕੋਲ ਆ ਕੇ ਪੜ੍ਹਿਆ। ਮੇਰਾ ਮਨ ਇੰਨਾ ਪ੍ਰਭਾਵਿਤ ਹੋਇਆ ਕਿ ਪਿਛਲੇ ਅੰਕ ਵੀ ਪੜ੍ਹੇ। ਸਾਡਾ ਸਮਾਜ ਅਜੇ ਵੀ ਅੰਧਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਵਿਚ ਫਸਿਆ ਹੋਇਆ। ਵਿਗਿਆਨ ਦੀ ਤਰੱਕੀ ਦੇ ਬਾਵਜੂਦ ਲੋਕ ਬਾਬਿਆਂ ਕੋਲੋਂ ਆਪਣੀ ਲੁੱਟ ਕਰਾ ਰਹੇ ਹਨ। ਤਰਕਸ਼ੀਲ ਸਮਾਜ ਨੂੰ ਜਗਾਉਣ ਲਈ ਯਤਨਸ਼ੀਲ ਹੈ। ਇਹ ਸ਼ਲਾਘਾਯੋਗ ਕਦਮ ਹੈ।

ਇਹ ਅੰਕ ਵਿਚ ਸ਼ਹੀਦ ਭਗਤ ਸਿੰਘ, ਅਵਤਾਰ ਪਾਸ਼, ਡਾ.ਕਾਵੂਰ ਅਤੇ ਰਾਹੁਲ ਸੰਕਰਤਾਇਨ ਨੂੰ ਸਮਰਪਿਤ ਕਰਨਾ ਵੀ ਸ਼ਲਾਘਾਯੋਗ ਹੈ। ਅੱਜ ਇਨ੍ਹਾਂ ਦੇ ਕਦਮਾਂ ਤੇ ਚੱਲਣ ਦੀ ਵਧੇਰੇ ਲੋੜ ਹੈ। ਇੰਦਰਜੀਤ ਹਸਨਪੁਰੀ ਦਾ ਲਿਖਿਆ ਗੀਤ ਮੌਤ ਤੋਂ ਬਾਅਦ ਜ਼ਿੰਦਗੀ, ਦਿਮਾਗੀ ਗੁਲਾਮੀ, ਔਰਤ ਦੀ ਸਥਿਤੀ, ਲਾਊਡ ਸਪੀਕਰ, ਇੰਜ ਖੁੱਲ੍ਹਿਆ ਭੇਦ, ਹੱਡ-ਬੀਤੀਆਂ, ਨਾਗ ਦੇਵਤਾ, ਸਵਰਗ ਦੀ ਟਿਕਟ, ਜਗਿਆਸਾ ਸਾਰਾ ਮੈਟਰ ਜਾਣਕਾਰੀ ਭਰਪੂਰ ਸੀ।

ਮਈ-ਜੂਨ ਅੰਕ ਵਿਚ ਮਨਜੀਤ ਕਾਦਰ ਦਾ ਗੀਤ ਬਿਨਾ ਰੱਬ ਦੇ, ਸੰਪਾਦਕੀ 'ਮੁਕਤੀ ਦਾਤੇ', ਹੇਮ ਰਾਜ ਸਟੈਨੋ ਦਾ ਲਿਖਿਆ ਲੇਖ 'ਕੌਮੀ ਸ਼ਹੀਦਾਂ ਦਾ ਅਪਮਾਨ', ਵਿਗਿਆਨ ਦੀ ਹਾਲਤ, ਜੇ ਅਸੀਂ ਨਾ ਸੰਭਲੇ ਵਿਜੇ ਬੰਬੇਲੀ ਦਾ ਲਿਖਿਆ ਲੇਖ ਅਤੇ ਮੂਰਤੀ ਪੂਜਾ, ਜਗਿਆਸਾ, ਸਾਧਾਂ ਦੇ ਵੱਸ ਪੈ ਕੇ, ਕੁਲਜੀਤ ਡੰਗਰਖੇੜਾ ਦਾ ਲਿਖਿਆ ਲੇਖ ਤਰਕ ਦੀ ਸਾਣ 'ਤੇ, ਬਲਕਾਰ ਸਿੰਘ ਦਾ 'ਰੁੱਖਾਂ ਦੀ ਦਾਸਤਾਨ' ਸ਼ਲਾਘਾਯੋਗ ਮੈਟਰ ਸੀ।

**ਸੁਨੀਲ ਜੋਸ਼ੀ, ਰਾਕੇਸ਼ ਤੇ ਮਮਤਾ ਭਾਰਦਵਾਜ, ਤਲਵਾੜਾ**

ਜੁਲਾਈ-ਅਗਸਤ ਅੰਕ ਪੜ੍ਹਿਆ, ਬਹੁਤ ਚੰਗਾ ਲੱਗਾ। ਇਸ ਵਿਚੋਂ ਬਹੁਤ ਕੁੱਝ ਸਿੱਖਣ ਨੂੰ ਮਿਲਿਆ। ਖਾਸ ਤੌਰ 'ਤੇ ਡਾ.ਡੀ.ਪੀ.ਸਿੰਘ ਜੀ ਦਾ ਲੇਖ 'ਜਲ ਸੰਕਟ' ਪੜ੍ਹਿਆ ਜਿਸ ਵਿਚ ਬਹੁਤ ਕੁੱਝ ਲਿਖਿਆ ਗਿਆ ਹੈ। ਅਮਰਨਾਥ ਛਲਾਵਾ, ਹਿੰਦੋਸਤਾਨ ਟਾਈਮਜ਼ ਅਖਬਾਰ ਦੀ ਖਬਰ ਕਿ ਕਿਸ ਤਰ੍ਹਾਂ ਧੋਖੇ ਨਾਲ ਨਕਲੀ ਸ਼ਿਵ-ਲਿੰਗ ਤਿਆਰ ਕਰਿਆ ਗਿਆ। ਇੱਥੋਂ ਸਮਾਜ ਨੂੰ ਸਿੱਖਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਇਹ ਢੋਂਗੀ ਲੋਕ ਅੰਧ-ਵਿਸ਼ਵਾਸ ਫੈਲਾ ਕੇ ਸਮਾਜ ਨੂੰ ਗੁੰਮਰਾਹ ਕਰ ਰਹੇ ਹਨ। ਇਹ ਸਾਰਾ ਗਿਆਨ ਸਕੂਲਾਂ ਵਿਚ ਸ਼ੁਰੂ ਕਰਨ ਦੀ ਲੋੜ ਹੈ।

**ਗੁਰਵਿੰਦਰ ਪਾਲ ਹੈਪੀ, ਭਗਤਾ ਭਾਈ ਕਾ**

ਸਤੰਬਰ-ਅਕਤੂਬਰ ਅੰਕ ਦਾ ਮੁੱਖ ਪੰਨਾ ਤਾਂ ਆਕਰਸ਼ਿਤ ਸੀ ਹੀ ਸਗੋਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਸਮੇਤ ਉਸਦੀ ਪਿਛਲੇ ਪੰਨੇ 'ਤੇ ਛਾਪੀ ਤਸਵੀਰ ਵੀ ਦਿਲ-ਟੁੰਬਵੀਂ ਸੀ। ਸੰਪਾਦਕੀ ਕਈ ਅੰਕਾਂ ਤੋਂ ਲਗਾਤਾਰ ਉੱਚ-ਪਾਏ ਦੀ ਹੁੰਦੀ ਹੈ। ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ ਰਚਨਾ ਲਈ ਹੇਮ ਰਾਜ ਸਟੈਨੋ ਪ੍ਰਸੰਸਾ ਦਾ ਪਾਤਰ ਹੈ। ਮਨੋਵਿਗਿਆਨ, ਜਲ ਭੰਡਾਰਾਂ ਤੇ ਕਬਜ਼ਾ ਕਰਨ ਲਈ ਮੰਡਰਾਉਂਦੀਆਂ ਸਾਮਰਾਜੀ ਗਿਰਝਾਂ, ਔਰਤ-ਪੁਰਸ਼ ਦੇ ਆਪਸੀ ਮਿਲਾਪ ਦੇ ਸਹਿਜ ਪੜਾਅ ਰਚਨਾਵਾਂ ਗਿਆਨਵਰਧਕ ਸਨ। ਪਰ ਮਿੰਨੀ ਕਹਾਣੀਆਂ ਸੇਵਾ, ਮੁਕਤੀ ਜਾਂ ਅੰਨੇ ਪਿਛਲੇ ਅੰਕਾਂ 'ਚ ਛਪ ਚੁੱਕੀਆਂ ਕਹਾਣੀਆਂ ਦਾ ਹੀ ਮੈਟਰ ਹੈ ਸਿਰਫ ਸਿਰਲੇਖ 'ਚ ਤਬਦੀਲੀ ਹੈ। ਬਲਦੇਵ ਸਿੰਘ ਅਜ਼ਾਦ ਦੇ 'ਜ਼ਿੰਦਗੀ ਦੇ ਗੀਤ' ਪ੍ਰਸੰਸਾਯੋਗ ਅਤੇ ਦਿਸ਼ਾ ਨਿਰਦੇਸ਼ਕ ਹਨ। ਸੁਮੀਤ ਸਿੰਘ ਦਾ "ਰਾਜ ਭਾਗ ਕਰਨ ਵਾਲਿਆਂ ਦੇ ਨਾਂ" ਵਾਲੀ ਰਚਨਾ ਚੰਗੀ ਅਤੇ ਹਕੂਮਤਾਂ ਦੇ ਕੰਨ ਖੋਲਣ ਵਾਲੀ ਹੈ। ਟੀ.ਵੀ.ਸੀਰੀਅਲ ਲਈ ਇੰਗਲੈਂਡ ਤੋਂ ਆਈ ਸਹਾਇਤਾ ਤਰਕਸ਼ੀਲਤਾ ਦੇ ਵਧਦੇ ਕਦਮਾਂ ਦਾ ਪ੍ਰਤੀਕ ਹੈ।

**ਰਣਜੀਤ, ਝਨੇਰ**

ਸਤੰਬਰ-ਅਕਤੂਬਰ, 2006 ਸਬੰਧੀ ਕੁੱਝ ਸੁਝਾਅ ਭੇਜ ਰਿਹਾ ਹਾਂ। ਉਹ ਇਹ ਕਿ ਡਾ.ਦੀਪਤੀ ਦੇ ਸੈਕਸ ਸਬੰਧੀ ਪਿਛਲੇ ਸਾਰੇ ਲੇਖ ਸਲਾਹੁਣਯੋਗ ਹਨ। ਪਰ ਇਹ ਵਿਸ਼ਾ ਇੰਨਾ ਸੂਖ਼ਮ ਹੈ ਕਿ ਇਸ ਵਿਚ ਵਰਤੀ ਜਾਣ ਵਾਲੀ ਸ਼ਬਦਾਵਲੀ ਖਾਸ ਧਿਆਨ ਦੀ ਮੰਗ ਕਰਦੀ ਹੈ। ਸ਼ਬਦਾਵਲੀ ਜੇ ਸੰਭਵ ਹੱਦ ਤੱਕ ਫਰਕ ਪਾਉਣੀ ਚਾਹੀਦਾ ਹੈ ਕਿਉਂਕਿ ਪਰਿਵਾਰਕ ਪੇਪਰ ਹੈ ਅਤੇ ਅਜਿਹੇ ਲੇਖ ਪਰਿਵਾਰਕ ਮਾਣ-ਮਰਿਆਦਾ ਵਿਚ ਤ੍ਰੇੜ ਪਾਉਂਦੇ ਹਨ।

**ਪ੍ਰਿੰ. ਪ੍ਰਤਾਪ ਸਿੰਘ, ਰੂੜੀਵਾਲਾ (ਤਰਨਤਾਰਨ)**

'ਤਰਕਸ਼ੀਲ' ਮੈਗਜ਼ੀਨ ਕਈ ਸਾਲਾਂ ਤੋਂ ਪੜ੍ਹ ਰਿਹਾ ਹਾਂ। ਸਾਡੇ ਵਹਿਮਾਂ-ਭਰਮਾਂ ਵਿੱਚ ਡੁੱਬੇ ਹੋਏ ਸਮਾਜ ਨੂੰ ਹਨੇਰੇ ਵਿੱਚੋਂ ਕੱਢਣ ਦਾ ਚੰਗਾ ਉਪਰਾਲਾ ਹੈ। ਨਵੰਬਰ-ਦਸੰਬਰ ਅੰਕ ਬਹੁਤ ਹੀ ਵਧੀਆ ਸੀ। ਖਾਸ ਕਰਕੇ "ਬੰਦੇ ਮਾਤਰਮ" ਅਤੇ "ਅੰਧ-ਵਿਸ਼ਵਾਸ ਅਤੇ ਸਿਆਸਤਦਾਨ" ਬਹੁਤ ਵਧੀਆ ਸੀ।

**ਬੱਬੂ ਬਰਾੜ, ਤਿਓਣਾ (ਬਠਿੰਡਾ)**

**'ਸ਼ਹੀਦ ਭਗਤ ਸਿੰਘ ਜ਼ਿੰਦਾਬਾਦ'**

ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਤੁਹਾਡੇ ਯਤਨਾਂ ਸਦਕਾ ਅੱਜ ਅਸੀਂ ਭਗਤ ਸਿੰਘ ਬਾਰੇ ਅਤੇ ਹੋਰ ਸ਼ਹੀਦਾਂ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਕਰ ਸਕੇ ਹਾਂ ਅਤੇ ਕਰ ਰਹੇ ਹਾਂ। ਤੁਹਾਡੇ ਵੱਲੋਂ ਛਾਪੇ ਜਾ ਰਹੇ ਮੈਗਜ਼ੀਨ ਅਤੇ ਹੋਰ ਕਿਤਾਬਾਂ ਮੈਨੂੰ ਬਹੁਤ ਪਸੰਦ ਹਨ। ਇਨ੍ਹਾਂ ਤੋਂ ਸਾਨੂੰ ਸੁਤੰਤਰਤਾ ਬਾਰੇ, ਰੱਬ ਬਾਰੇ, ਸ਼ਹੀਦਾਂ ਬਾਰੇ, ਵਹਿਮਾਂ-ਭਰਮਾਂ ਬਾਰੇ, ਵਿਗਿਆਨ ਬਾਰੇ ਬਹੁਤ ਜਾਣਕਾਰੀ ਮਿਲਦੀ ਹੈ। ਮੇਰੀ ਉਮਰ 18 ਸਾਲ ਹੈ ਅਤੇ ਮੈਂ 10+2 ਪਾਸ ਕਰ ਲਈ ਹੈ। ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਮੈਂ 12 ਕਲਾਸਾਂ ਸਰਕਾਰੀ ਸਕੂਲੋਂ ਪਾਸ ਕੀਤੀਆਂ ਹਨ ਤੇ ਮੈਨੂੰ 12 ਸਾਲਾਂ ਵਿੱਚ ਕਿਸੇ ਵੀ ਅਧਿਆਪਕ ਨੇ ਸਕੂਲ ਵਿੱਚ ਸ਼ਹੀਦਾਂ ਬਾਰੇ ਜਾਣਕਾਰੀ ਨਹੀਂ ਦਿੱਤੀ। ਮੈਨੂੰ ਹੀ ਨਹੀਂ ਬਲਕਿ ਅਜਿਹੇ ਬਹੁਤ ਸਕੂਲ ਹਨ ਜਿਨ੍ਹਾਂ ਵਿੱਚ ਸ਼ਹੀਦਾਂ ਬਾਰੇ ਤੇ ਗਦਰੀ ਬਾਬਿਆਂ ਬਾਰੇ ਜਾਣਕਾਰੀ ਨਹੀਂ ਦਿੱਤੀ ਜਾਂਦੀ ਜਿਹੜੀ

ਕਿ ਬਹੁਤ ਹੀ ਸ਼ਰਮ ਵਾਲੀ ਗੱਲ ਹੈ। ਮੈਂ ਤੁਹਾਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਪ੍ਰੋਗਰਾਮ ਸਕੂਲਾਂ, ਕਾਲਜਾਂ ਵਿੱਚ ਵੱਧ ਕਰੋ ਤਾਂ ਜੋ ਨੌਜਵਾਨ ਪੀੜੀ ਵੱਧ ਤੋਂ ਵੱਧ ਸਾਡੇ ਵੱਲ ਆਵੇ। ਬੇਸ਼ੱਕ ਤੁਹਾਡੇ ਪ੍ਰੋਗਰਾਮ ਅੱਗੇ ਨਾਲੋਂ ਵੱਧ ਹੋ ਰਹੇ ਹਨ ਤੇ ਵੱਧ ਕਾਮਯਾਬ ਹੋ ਰਹੇ ਹਨ ਪਰ ਅਜੇ ਹੋਰ ਲੋੜ ਹੈ ਇਨ੍ਹਾਂ ਨੂੰ ਵਧਾਉਣ ਦੀ।

**ਜਸਵੀਰ ਸਿੰਘ, ਸਰਹਾਲਾ, ਮੁੰਡੀਆਂ (ਹੁਸ਼ਿਆਰਪੁਰ)**

ਨਵੰਬਰ-ਦਸੰਬਰ ਦਾ ਅੰਕ ਕਾਫੀ ਵਧੀਆ ਲੱਗਾ। ਅਵਤਾਰ ਗੋਂਦਾਰਾ ਜੀ ਦੀ ਲਿਖੀ ਸੰਪਾਦਕੀ ਹਰ ਵਾਰ ਹੀ ਕਾਫੀ ਵਧੀਆ ਹੁੰਦੀ ਹੈ। ਬੰਦੇ ਮਾਤਰਮ, ਕੋਪ-ਪੈਪਸੀ ਅਤੇ ਯਸ਼ਪਾਲ ਦਾ ਲਿਖਿਆ ਲੇਖ "ਹਰ ਪਲ ਹੰਡਾ ਰਿਹਾ ਸਾਡਾ ਜਿਸਮ" ਕਾਫੀ ਪ੍ਰਭਾਵਸ਼ਾਲੀ ਸਨ। ਹਰਿੰਦਰ ਲਾਲੀ ਦੁਆਰਾ ਲਿਖਿਆ 'ਜੋਤਿਸ਼ੀ ਹਾਜ਼ਰ ਹੋ' ਲੇਖ ਪੜ ਕੇ ਪਤਾ ਲੱਗਾ ਕਿ ਅਖੌਤੀ ਬਾਬਿਆਂ, ਤਾਂਤਰਿਕਾਂ ਨੂੰ ਮੈਜਿਕ ਰੈਮੀਡੀਜ਼ ਕਾਨੂੰਨ 1934 ਦੇ ਅਧੀਨ ਅਦਾਲਤਾਂ ਤੱਕ ਘੜੀਸਿਆ ਜਾ ਸਕਦਾ ਹੈ। ਹਰਿੰਦਰ ਜੀ ਦਾ ਇਹ ਸਾਹਸ ਭਰਿਆ ਕੰਮ ਕਾਬਲੇ-ਤਾਰੀਫ ਸੀ। ਮੈਗਜ਼ੀਨ ਦਾ ਔਖਾ ਮੈਟਰ ਸ਼ੁਰੂ 'ਚ ਨਾ ਛਾਪਿਆ ਕਰੋ।

**ਯੋਗ ਰਾਜ ਸਿੰਘ, ਭਾਗੀਵਾਂਦਰ**

ਪਹਿਲੀ ਵਾਰ ਮੈਗਜ਼ੀਨ ਕਿਸੇ ਸਹੇਲੀ ਦੇ ਕਹਿਣ ਤੇ ਪੜ੍ਹਿਆ। ਨਵੰਬਰ-ਦਸੰਬਰ ਦੇ ਅੰਕ ਦਾ ਮੁੱਖ ਪੰਨਾ ਕਾਫੀ ਆਕਰਸ਼ਕ ਸੀ। ਕੁਲਵੰਤ ਜ਼ੀਰਾ ਦੀ ਰਚਨਾ "ਚਾਨਣ ਮੁਨਾਰਿਆਂ ਦੇ ਨਾਂ' ਕਾਫੀ ਸੰਜੀਦਗੀ ਨਾਲ ਪੜ੍ਹੀ। ਸੰਪਾਦਕੀ ਥੋੜੀ ਡੂੰਘੀ ਜਾਪੀ। ਪ੍ਰਸਿੱਧ ਚਿੰਤਕ ਪੈਰੀਅਰ ਨਾਲ ਮੁਲਾਕਾਤ ਬਾਰੇ ਪੜਕੇ ਕਾਫੀ ਕੁਝ ਸਿੱਖਣ ਨੂੰ ਮਿਲਿਆ। ਹੇਮ ਰਾਜ ਸਟੈਨੋ ਦੀ ਰਚਨਾ 'ਬੰਦੇ ਮਾਤਰਮ' ਕਈ ਵਾਰ ਪੜ੍ਹਨ ਤੋਂ ਬਾਅਦ ਚੰਗੀ ਤਰ੍ਹਾਂ ਸਮਝ ਆਈ। ਬਿੱਗ ਬੈਂਗ ਦੇ ਸਿਧਾਂਤ ਦੀ ਪੁਸ਼ਟੀ ਬਾਰੇ ਪੜਕੇ ਕੁਝ ਹੋਰ ਉਤਸੁਕਤਾ ਜਾਗੀ। ਯਸ਼ਪਾਲ ਦਾ ਸਿਹਤ ਵਿਗਿਆਨ ਕਾਫੀ ਰੌਚਿਕ ਸੀ। ਹਨੇਰੇ ਤੋਂ ਚਾਨਣ ਵੱਲ ਤੋਰਨ ਵਾਲੇ ਵਿਗਿਆਨੀਆਂ ਬਾਰੇ ਜਾਣਕਾਰੀ ਸੰਭਾਲ ਕੇ ਰੱਖਣੀ ਪਈ। ਕੋਕ ਤੇ ਪੈਪਸੀ ਵਰਗੇ ਮਿੱਠੇ ਜ਼ਹਿਰ ਬਾਰੇ ਪੜ੍ਹ ਕੇ ਤਾਂ ਸ਼ਰਮਸ਼ਾਰ ਜਿਹੇ ਹੋ ਗਏ ਕਿ ਅਸੀਂ ਅਜੇ ਵੀ ਹਨੇਰੇ 'ਚ ਘੁੰਮ ਰਹੇ ਹਾਂ। ਕੁਲ ਮਿਲਾ ਕੇ ਸਮੁੱਚਾ ਮੈਗਜ਼ੀਨ ਸੰਭਾਲਣਯੋਗ ਹੈ। ਖੋਜ ਖਬਰ ਕਾਫੀ ਵੱਡਾ ਵਿਗਿਆਨਕ ਸਰਮਾਇਆ ਹੈ।

**ਲਵਲੀਨ ਕੌਰ, ਐਮ.ਏ., ਮਾਛੀਵਾੜਾ**

ਸਤੰਬਰ-ਅਕਤੂਬਰ ਅੰਕ ਪੜ੍ਹਿਆ ਜੋ ਬਹੁਤ ਚੰਗਾ ਲੱਗਾ। ਸੰਪਾਦਕੀ ਕਮਾਲ ਦੀ ਸੀ। ਹੇਮ ਰਾਜ ਸਟੈਨੋ ਦਾ ਲੇਖ ਭਗਤ ਸਿੰਘ ਬਾਰੇ, ਭਗਤ ਸਿੰਘ ਦੀ ਵਿਗਿਆਨਕ ਵਿਚਾਰਧਾਰਾ ਪੇਸ਼ ਕਰਦਾ ਹੋਇਆ ਸਮਾਜ ਵਿਚਲੇ ਗਰੀਬੀ ਤੇ ਅਮੀਰੀ ਦੇ ਵਧ ਰਹੇ ਪਾੜੇ ਬਾਰੇ ਦਸਦਾ ਹੋਇਆ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ ਕਰਨ ਲਈ ਪ੍ਰੇਰਿਤ ਕਰਦਾ ਸੀ। ਪਰ ਭਗਤ ਸਿੰਘ ਦੀ ਫੋਟੋ ਮੈਗਜ਼ੀਨ ਦੇ ਮੂਹਰੇ ਪ੍ਰਭਾਵਸ਼ਾਲੀ ਹੋਣੀ ਸੀ। ਅੰਤਲੇ ਸਫੇ ਤੇ ਫੋਟੋ ਲਗਾ ਕੇ ਵਧੀਆ ਕੰਮ ਨਹੀਂ ਕੀਤਾ। ਬਲਵਿੰਦਰ ਬਰਨਾਲਾ ਦਾ ਲੇਖ ਕਸਰਾਂ ਤੇ ਇੰਗਲੈਂਡ ਦੀ ਧਰਤੀ ਤੇ ਲੇਖ ਵਧੀਆ ਤੇ ਸੰਪੂਰਨ ਸਨ। ਹੋਰ ਮਿੰਨੀ ਕਹਾਣੀਆਂ, ਜਗਿਆਸਾ ਭਰਪੂਰ ਜਾਣਕਾਰੀ ਵਾਲੇ ਸਨ।

**ਸੁਖਵਿੰਦਰ ਸਿੰਘ ਖਾਰਾ**

ਡਾ.ਸ਼ਿਆਮ ਸੁੰਦਰ ਦੀਪਤੀ ਦਾ ਸਹਿਜ ਸੈਕਸ ਪ੍ਰਕ੍ਰਿਆ ਨਾਲ ਜੁੜੇ ਵਿਕਾਰ, ਮਰਦਾਨਗੀ ਬਨਾਮ ਨਿਪੁੰਸਕਤਾ ਲੜੀ ਵਾਰ ਵਧੀਆ ਮੈਟਰ ਹੈ। ਮੈਗਜ਼ੀਨ ਵਿਚ ਕਾਵਿ-ਵਿਅੰਗ ਮਨੁੱਖਤਾ ਨੂੰ ਜਾਗਣ ਅਤੇ ਹਨੇਰੇ ਤੋਂ ਚਾਨਣ ਵਲ ਤੋਰਨ ਵਾਲੇ ਹੁੰਦੇ ਹਨ। ਕੋਕ ਪੈਪਸੀ, ਸਰਗਰਮੀਆਂ, ਹੁੰਗਾਰੇ, ਬੰਦੇ ਮਾਤਰਮ, ਗ੍ਰਹਿ ਬਾਰੇ, ਸੂਖਮ ਜੰਗ, ਮੁਲਾਕਾਤ ਆਦਿ ਵਧੀਆ ਜਾਣਕਾਰੀ ਭਰਪੂਰ ਸੀ। ਮਿੰਨੀ ਕਹਾਣੀਆਂ ਰਸ ਭਰਪੂਰ ਸਨ।

**ਖੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ**

ਨਵੰਬਰ-ਦਸੰਬਰ ਅੰਕ ਸ੍ਰੀ ਦਰਸ਼ਨ ਸਾਹੋਕੇ ਰਾਹੀਂ ਪ੍ਰਾਪਤ ਹੋਇਆ। ਇਸ ਵਿਚ ਵੱਖ ਵੱਖ ਕਿਸਮ ਦੀਆਂ ਰਚਨਾਵਾਂ ਬਹੁਤ ਹੀ ਪਸੰਦ ਆਈਆਂ। ਹੇਮ ਰਾਜ ਸਟੈਨੋ ਨੇ 'ਬੰਦੇਮਾਤਰਮ' ਸਬੰਧੀ ਵਿਸਥਾਰਪੂਰਵਕ ਜਾਣਕਾਰੀ ਪ੍ਰਦਾਨ ਕੀਤੀ ਹੈ। ਡਾ.ਸ਼ਿਆਮ ਸੁੰਦਰ ਦੀਪਤੀ ਦਾ ਲੇਖ ਵੀ ਪ੍ਰਸੰਸਾਯੋਗ ਸੀ ਜਿਸ ਵਿਚ ਲੇਖਕ ਨੇ ਵਿਗਿਆਨਕ ਢੰਗ ਨਾਲ ਜਾਣਕਾਰੀ ਦਿੱਤੀ ਹੈ ਅਤੇਨੌਜਵਾਨਾਂ ਨੂੰ ਸਲਾਹ ਦਿੱਤੀ ਹੈ ਕਿ ਉਹ ਠੱਗ ਕਿਸਮ ਦੇ ਲੋਕਾਂ ਤੋਂ ਸਾਵਧਾਨ ਰਹਿਣ। ਬਲਬੀਰ ਸਿੰਘ ਪਰਵਾਨਾ ਨੇ ਆਪਣੇ ਲੇਖ 'ਕੋਕਾ ਅਤੇ ਪੈਪਸੀ-ਲੰਡਾ ਮਤਲਬ ਜ਼ਹਿਰ' ਵੀ ਵਧੀਆ ਲਿਖਿਆ ਹੈ। ਸਾਨੂੰ ਅਜਿਹੇ ਆਧੁਨਿਕ ਕਿਸਮ ਦੇ ਠੰਡਿਆਂ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ ਅਤੇ ਨਿੰਬੂ ਸ਼ਕੰਜਵੀ ਆਦਿ ਦਾ ਇਸਤੇਮਾਲ ਕਰਨਾ ਚਾਹੀਦਾ ਹੈ। ਐਸ.ਐਲ.ਵਿਰਦੀ ਐਡਵੋਕੇਟ ਦਾ ਲਿਖਿਆ, 'ਅੰਧ ਵਿਸ਼ਵਾਸ ਅਤੇ ਸਿਆਸਤਦਾਨ' ਚੰਗੀ ਜਾਣਕਾਰੀ ਦਿੰਦਾ ਹੈ। ਅਸੀਂ ਅੰਧਵਿਸ਼ਵਾਸ ਵਿਚ ਜਕੜੇ ਪਏ ਹਾਂ। ਸਾਨੂੰ ਲੋਕਾਂ ਨੂੰ ਜਾਗ੍ਰਿਤ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਅਗਿਆਨਤਾ ਨੂੰ ਦੂਰ ਕਰਨਾ ਚਾਹੀਦਾ ਹੈ। ਸਿਆਸਤਦਾਨ, ਅੰਧਵਿਸ਼ਵਾਸਾਂ ਨੂੰ ਬੜਾਵਾ ਦੇਣ ਵਿਚ ਮੁੱਖ ਰੋਲ ਅਦਾ ਕਰ ਰਹੇ ਹਨ ਕਿਉਂਕਿ ਉਹਨਾਂ ਨੇ ਆਪਦੀਆਂ ਸਿਆਸੀ ਰੋਟੀਆਂ ਜੋ ਸੇਕਣੀਆਂ ਹੁੰਦੀਆਂ ਹਨ। ਬਾਕੀ ਮੈਟਰ ਵੀ ਸ਼ਲਾਘਾਯੋਗ ਅਤੇ ਗਿਆਨ ਵਿਚ ਵਾਧਾ ਕਰਦਾ ਹੈ।

**ਸੁਖਪਾਲ ਸਿੰਘ ਫਾਰਮਾਸਿਸਟ, ਗੋਨਿਆਣਾ ਮੰਡੀ**

ਨਵੰਬਰ-ਦਸੰਬਰ ਅੰਕ ਦਾ ਸਮੁੱਚਾ ਮੈਟਰ ਪੜ੍ਹਨ ਯੋਗ ਸੀ। ਸਾਰਾ ਮੈਗਜ਼ੀਨ ਜਾਣਕਾਰੀ ਭਰਪੂਰ ਹੁੰਦਾ ਹੈ ਤੇ ਪਾਠਕਾਂ ਨੂੰ ਪ੍ਰੇਰਿਤ ਕਰਨ ਦਾ ਕੰਮ ਕਰਦਾ ਹੈ। ਬਾਕੀ ਮੈਗਜ਼ੀਨ ਵਿੱਚ ਨਵੇਂ ਕਾਲਮ ਸ਼ੁਰੂ ਕਰੋ।

**ਰਮਨਦੀਪ ਕੌਰ ਢਿੱਲੋਂ, ਚੱਕ ਜਾਨੀਸਰ ਫਿਰੋਜ਼ਪੁਰ**

> ਕਈ ਪਾਠਕ ਅਕਸਰ ਹੀ ਇਹ ਇਤਰਾਜ਼ ਕਰਦੇ ਹਨ ਕਿ ਮੈਗਜ਼ੀਨ ਵਿੱਚ ਛਪਦੀਆਂ ਕਈ ਰਚਨਾਵਾਂ ਪਾਠਕਾਂ ਦੀ ਸਮਝ ਤੋਂ ਬਾਹਰ ਹੁੰਦੀਆਂ ਹਨ ਪਰ ਏਨਾ ਲਿਖਣਾ ਕਾਫੀ ਨਹੀਂ ਕਿ ਲਿਖਤ ਔਖੀ ਸੀ। ਕ੍ਰਿਪਾ ਕਰਕੇ ਲਿਖਤ ਦਾ ਸਬੰਧਤ ਹਿੱਸਾ ਜਾਂ ਸ਼ਬਦ ਦਾ ਹਵਾਲਾ ਜਰੂਰ ਦਿੱਤਾ ਜਾਵੇ ਤਾਂ ਜੋ ਉਸ ਨੂੰ ਅਗਲੇ ਅੰਕ ਵਿੱਚ ਸਪੱਸ਼ਟ ਕੀਤਾ ਜਾ ਸਕੇ।

ਜਿਲਦ ਨੰ: 6 ਰਜ਼ਿ ਨੰ: PUNPUN/2002/5393 ਅੰਕ : 1

# ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ

ਕ੍ਰਿਸ਼ਨ ਬਿਖੜੇ ਰਾਹਾਂ ਦਾ ਪਾਂਧੀ ਸੀ। ਉਹ ਚੁਰੱਸਤਿਆਂ 'ਚ ਖੜ੍ਹਕੇ ਮੂੰਹ 'ਚ ਉਂਗਲ ਪਾ ਕੇ ਘੱਟ ਹੀ ਸੋਚਦਾ ਸੀ। ਸਿਆਣੇ ਕਹਿੰਦੇ ਹਨ ਕਿ ਕਿਸੇ ਆਦਮੀ ਲਈ ਸਭ ਤੋਂ ਮੁਸ਼ਕਲ ਘੜੀ ਉਹ ਹੁੰਦੀ ਹੈ ਜਦੋਂ ਉਹ ਚੁਰੱਸਤੇ 'ਚ ਖੜ੍ਹਾ ਹੋਵੇ ਤੇ ਉਸ ਨੂੰ ਇਹ ਨਾ ਪਤਾ ਹੋਵੇ ਕਿ ਹੁਣ ਉਹ ਕਿਹੜੇ ਰਸਤੇ ਪਵੇ। ਅਜਿਹੇ ਸਮੇਂ ਵੀ ਆਏ ਜਦੋਂ ਉਸਨੂੰ ਰਸਤੇ ਲੰਮੇ ਮਹਿਸੂਸ ਹੋਏ ਤਾਂ ਉਹ ਸਿੱਧਾ ਵਾਹਣੀਂ ਹੋ ਲਿਆ, ਉਹ ਚਰ੍ਹੀਆਂ ਦੇ ਵੱਢਾਂ ਵਿੱਚੋਂ ਦੀ, ਰੱਕੜੇ ਵਿੱਚੋਂ ਨੰਗੇ ਪੈਰੀਂ ਚੱਲਣ ਦਾ ਹੌਂਸਲਾ ਵੀ ਰੱਖਦਾ ਸੀ। ਉਸ ਨੂੰ ਚੀਨ ਦੇ ਨੰਗੇ ਪੈਰਾਂ ਵਾਲੇ ਡਾਕਟਰਾਂ ਦਾ ਵਾਰਸ ਕਹਿਣਾ ਕੋਈ ਅਤਿ ਕਥਨੀ ਨਹੀਂ। ਉਸ ਕੋਲ ਮਾਨਸਿਕ ਰੋਗਾਂ ਬਾਰੇ ਜਿੰਨੀ ਵੀ ਜਾਣਕਾਰੀ ਸੀ ਉਸ ਨੂੰ ਆਪਣੇ ਚੇਤੇ ਵਿੱਚ ਪਾ ਉਹ ਉਸਦੀ ਪਰਖ ਲਈ ਪਿੰਡ ਪਿੰਡ ਗਿਆ। ਭੂਤਾਂ-ਪ੍ਰੇਤਾਂ, ਚੁੜੇਲਾਂ ਦੇ ਡਰ ਦੀ ਭੰਨੀ, ਮਾਨਸਿਕ ਰੋਗਾਂ ਦੀ ਮਾਰੀ, ਸਾਧਾਂ ਸੰਤਾਂ ਦੀ ਲੁੱਟ ਦੀ ਸ਼ਿਕਾਰ ਅਨਪੜ੍ਹ ਲੋਕਾਈ ਦਾ ਦਰਦ ਮਨ 'ਚ ਵਸਾਈ ਉਸ ਨੇ ਸਾਰਾ ਉੱਤਰੀ ਭਾਰਤ ਗਾਹ ਮਾਰਿਆ। ਉਹ ਰਾਜਸਥਾਨ ਦੇ ਟਿੱਬਿਆਂ 'ਚ, ਖੇਤਾਂ 'ਚ, ਪਿੰਡਾਂ ਤੋਂ ਦੂਰ ਢਾਣੀਆਂ 'ਚ ਗਿਆ। ਜਿੱਥੋਂ ਰਸਤੇ ਰੇਤ 'ਚ ਗੁਆਚ ਗਏ, ਉੱਥੇ ਜੁੱਤੀ ਲਾਹ ਹੱਥ 'ਚ ਫੜ੍ਹ ਲਈ ਤੇ ਪੈਦਲ ਟਿੱਬਿਆਂ ਦੀਆਂ ਵਾਟਾਂ ਨਬੇੜੀਆਂ ਤੇ ਕਾਲੀਆਂ ਰਾਤਾਂ 'ਚ ਅਨਜਾਣ ਘਰਾਂ ਨੂੰ ਲੱਭਿਆ। ਠੰਡੀਆਂ ਯੱਖ ਰਾਤਾਂ 'ਚ ਖਾਲਾਂ ਦੀਆਂ ਵੱਟਾਂ ਤੇ ਤੁਰਕੇ ਪੋਹਲੀਆਂ ਵਿੱਚੋਂ ਦੀ ਗੁਜ਼ਰਿਆ। ਅੱਧੀਆਂ-ਅੱਧੀਆਂ ਰਾਤਾਂ ਨੂੰ ਮਾਨਸਿਕ ਰੋਗਾਂ ਤੋਂ ਪੀੜਤ ਰੋਗੀਆਂ ਲਈ ਉਹ ਮਸੀਹਾ ਬਣ ਕੇ ਪਹੁੰਚਿਆ। ਉਨ੍ਹਾਂ ਦੇ ਮਨਾਂ 'ਚ ਦੱਬੀਆਂ ਭਾਵਨਾਵਾਂ ਜੋ ਮਾਨਸਿਕ ਰੋਗਾਂ 'ਚ ਵਟ ਕੇ ਖੂੰਖਾਰ ਭੂਤ-ਚੁੜੇਲਾਂ ਦਾ ਰੂਪ ਧਾਰੀ ਮੂੰਹ ਅੱਡੀਆਂ ਖੜ੍ਹੀਆਂ ਸਨ, ਉਨ੍ਹਾਂ ਨੂੰ ਮੁਖ਼ਾਤਿਬ ਹੋਇਆ ਅਤੇ ਮਿੰਟਾਂ-ਸਕਿੰਟਾਂ 'ਚ ਸਮਾਜਿਕ-ਆਰਥਿਕ ਜਕੜਬੰਦ 'ਚ ਕਰਾਹੁੰਦੇ ਦੁਖੀ ਦਿਲਾਂ ਦੀਆਂ ਡੂੰਘਾਣਾ 'ਚ ਉਤਰ ਗਿਆ। ਉਨ੍ਹਾਂ ਦੁਖੀ ਹਿਰਦਿਆਂ ਨਾਲ ਇੱਕ-ਮਿੱਕ ਹੋ ਕੇ ਉਨ੍ਹਾਂ ਦਾ ਮਨ ਜਿੱਤਦਾ ਅਜਿਹਾ ਮਹੌਲ ਸਿਰਜਦਾ ਕਿ ਦੁੱਖਾਂ ਮਾਰੇ ਬੰਜਰ ਦਿਲ ਪੰਘਰ ਕੇ ਅੱਖਾਂ ਰਾਹੀਂ ਝਰਨਿਆਂ ਵਾਂਗ ਵਹਿ ਤੁਰਦੇ। ਸਾਰੀ-ਸਾਰੀ ਰਾਤ ਉਹ ਮਰੀਜ਼ਾਂ ਦੇ ਪਰਿਵਾਰਾਂ ਨਾਲ ਵੱਖਰਿਆਂ-ਵੱਖਰਿਆਂ ਗੱਲ ਕਰਕੇ ਸਮੱਸਿਆ ਨਾਲ ਜੂਝਦਾ ਰਹਿੰਦਾ। ਦਿਨ ਚੜ੍ਹਦੇ ਨੂੰ ਸਮੱਸਿਆ ਹਾਰ ਜਾਂਦੀ ਪਰ ਕ੍ਰਿਸ਼ਨ ਨਾ ਹਾਰਦਾ। ਜੇਤੂ ਰੌਅ 'ਚ ਕਹਿੰਦਾ 'ਕੇਸ ਹੱਲ ਹੋ ਗਿਆ'। ਘਰਦਿਆਂ ਨੂੰ ਫਤਹਿ ਬੁਲਾ, ਵਾਪਸ ਅਗਲੀ ਮੰਜ਼ਿਲ ਵੱਲ ਉਡਾਰੀ ਮਾਰ ਜਾਂਦਾ। ਘਰ ਵਾਲਿਆਂ ਦੇ ਸ਼ੁਕਰ-ਗੁਜ਼ਾਰੀ ਦੇ ਵਲਵਲੇ ਵੀ ਦਿਲਾਂ 'ਚ ਹੀ ਰਹਿ ਜਾਂਦੇ। ਇਹ ਵਲਵਲੇ ਚਿੱਠੀਆਂ ਦਾ ਰੂਪ ਧਾਰ ਕੇ ਕ੍ਰਿਸ਼ਨ ਦੇ ਘਰ ਪਹੁੰਚਦੇ।

If undelivered please return to :

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO ____________________

____________________

____________________